## PUNJAB VIDHAN SABHA

### *Tuesday, the 2nd March, 2021*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr Speaker (Rana Kanwar Pal Singh) in the Chair.*

---

## OBSERVATION BY THE SPEAKER

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਸ਼ੁਰੂ ਹੋ ਰਿਹਾ ਹੈ ਪਰ ਇਸ ਤੋਂ ਪਹਿਲਾਂ ਮੈਂ ਹਾਊਸ ਨੂੰ ਇੱਕ ਪ੍ਰਾਰਥਨਾ ਕਰਨੀ ਹੈ ਕਿ ਅਸੀਂ COVID ਦੀ ਮਹਾਮਾਰੀ ਦੇ ਦੌਰਾਨ ਸੈਸ਼ਨ ਕਰ ਰਹੇ ਹਾਂ। ਕਿਰਪਾ ਕਰਕੇ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਬੈਠਿਆ ਕਰਨ ਅਤੇ ਖਾਸ ਤੌਰ ਤੇ ਮੇਰੀ ਪ੍ਰਾਰਥਨਾ ਹੈ ਕਿ ਮੁੱਖ ਮੰਤਰੀ ਜੀ ਦੇ ਕੋਲ ਨਾ ਆਇਆ ਕਰਨ। ਮੁੱਖ ਮੰਤਰੀ ਜੀ ਆਪਣੇ ਦਫਤਰ ਵਿੱਚ ਬਾਹਰ ਬੈਠੇ ਹੁੰਦੇ ਹਨ, ਉੱਥੇ ਜਾ ਕੇ ਮਿਲੋ ਲੇਕਿਨ ਘੱਟੋ ਘੱਟ ਹਾਊਸ ਦੇ ਵਿੱਚ ਜਿਹੜਾ ਸੋਸ਼ਲ ਡਿਸਟੈਂਸਿੰਗ ਹੈ, ਉਸ ਨੂੰ ਜ਼ਰੂਰ ਬਣਾ ਕੇ ਰੱਖਿਆ ਜਾਵੇ। ਇਹ ਸਾਰੇ ਹਾਊਸ ਨੂੰ ਮੇਰੀ ਪ੍ਰਾਰਥਨਾ ਹੈ।

---

## STARRED QUESTIONS AND ANSWERS

### ਪਿੰਡ ਤਿਉਣਾਂ ਤੋਂ ਬਾਹੋ ਸਿਵਿਆਂ ਤੱਕ ਲਿੰਕ ਰੋਡ ਦੀ ਰੀਕਾਰਪੈਟਿੰਗ ਕਰਨਾ

*2976. **ਸ਼੍ਰੀਮਤੀ ਰੁਪਿੰਦਰ ਕੌਰ ਰੂਬੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਬਠਿੰਡਾ ਦਿਹਾਤੀ ਦੇ ਪਿੰਡ ਤਿਉਣਾਂ ਤੋਂ ਪਿੰਡ ਬਾਹੋ ਸਿਵਿਆਂ, ਪਿੰਡ ਜੈ ਸਿੰਘ ਵਾਲਾ ਤੋਂ ਪਿੰਡ ਸੰਗਤ, ਪਿੰਡ ਤਿਉਣਾਂ ਮੀਆਂ ਤੋਂ ਪਿੰਡ ਨਰੂਆਣਾ, ਪਿੰਡ ਬੱਲੂਆਣਾ ਤੋਂ ਪਿੰਡ ਬੁਰਜ ਮਹਿਮਾ, ਪਿੰਡ ਚੁੱਘੇ ਕਲਾਂ ਤੋਂ ਪਿੰਡ ਚੁੱਘੇ ਖੁਰਦ ਅਤੇ ਪਿੰਡ ਝੁੰਬਾਂ ਤੋਂ ਪਿੰਡ ਬਾਰੋ ਯਾਤਰੀ ਤੱਕ ਲਿੰਕ ਸੜਕਾਂ ਦੀ ਹਾਲਤ ਬਹੁਤ ਖਸਤਾ ਹੋ ਚੁੱਕੀ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਸੜਕਾਂ ਦੀ ਰੀਕਾਰਪੈਟਿੰਗ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਕੈਪਟਨ ਅਮਰਿੰਦਰ ਸਿੰਘ:** ਨਹੀਂ ਜੀ, ਇਨ੍ਹਾਂ ਸੜਕਾਂ ਵਿੱਚ potholes ਪਏ ਹੋਏ ਹਨ, ਜਿਨ੍ਹਾਂ ਨੂੰ ਅਗਲੇ ਵਿੱਤੀ ਸਾਲ ਵਿੱਚ ਠੀਕ ਕਰ ਦਿੱਤਾ ਜਾਵੇਗਾ। ਹਾਲ ਦੀ ਘੜੀ ਇਨ੍ਹਾਂ ਸੜਕਾਂ ਤੇ ਰੀਕਾਰਪੈਟਿੰਗ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

ਨਹੀਂ ਜੀ, ਇਸ ਵੇਲੇ ਕੋਈ ਪ੍ਰੋਪੋਜ਼ਲ ਨਹੀਂ ਹੈ ਕਿ ਅਸੀਂ ਸੜਕਾਂ ਦੀ ਪੂਰੀ ਰੀਕਾਰਪੈਟਿੰਗ ਕਰੀਏ। ਇਹ ਜ਼ਰੂਰ ਹੈ ਕਿ ਕੁਝ ਮੁਰੰਮਤ ਦੀ ਲੋੜ ਹੈ, ਉਹ ਅਸੀਂ ਕਰਾਂਗੇ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਪੀਕਰ ਸਾਹਿਬ, thank you. ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ ਜਿਹੜੀ ਇਹ ਪਿੰਡ ਤਿਉਣਾਂ ਤੋਂ ਪਿੰਡ ਬਾਹੋ ਸਿਵਿਆਂ ਰੋਡ ਹੈ, ਇਹ ਘੁੱਦੇ ਪਿੰਡ ਨਾਲ ਲੱਗਦੀ ਹੈ, ਜਿਹੜਾ ਕਿ ਸਭ ਤੋਂ ਵੱਡਾ ਪਿੰਡ ਹੈ। ਪੰਜਾਬ ਦੀ ਇੱਕੋ ਇੱਕ ਸੈਂਟਰਲ ਯੂਨੀਵਰਸਿਟੀ ਉਥੇ ਹੈ। ਪੋਲੀਟੈਕਨਿਕ ਕਾਲਜ ਵੀ ਉਥੇ ਹੈ। ਉਥੇ ਸਪੋਰਟਸ ਸਕੂਲ, ਘੁੱਦਾ ਵੀ ਹੈ। ਕਾਫੀ ਪਿੰਡਾਂ ਨਾਲ ਉਹ ਸੜਕ ਜੁੜਦੀ ਹੈ। ਉਥੇ ਕਾਫੀ ਸਟੂਡੈਂਟ ਖੱਜਲ ਖੁਆਰ ਹੁੰਦੇ ਹਨ। 10 ਸਾਲਾਂ ਤੋਂ ਉਹ ਰੋਡ ਨਹੀਂ ਬਣੀ ਹੈ। ਪਿੰਡ ਜੈ ਸਿੰਘ ਵਾਲਾ ਤੋਂ ਪਿੰਡ ਸੰਗਤ ਵਿੱਚ ਇੱਕ ਸੀ.ਐਚ.ਸੀ ਹਸਪਤਾਲ ਹੈ, ਉਥੇ pregnant ladies ਅਤੇ ਹੋਰ ਪੇਸ਼ੈਂਟਸ ਨੂੰ ਬਹੁਤ ਮੁਸ਼ਕਲ ਆਉਂਦੀ ਹੈ। ਸਰਕਾਰ ਦਾ ਇੱਕ ਸਾਲ ਰਹਿ ਗਿਆ ਹੈ। Kindly ਇਹ ਰੋਡਜ਼ ਜਲਦੀ ਤੋਂ ਜਲਦੀ ਬਣਵਾ ਦਿੱਤੀਆਂ ਜਾਣ। ਸਰ, ਇਸ ਕੰਮ ਨੂੰ ਟਾਈਮ ਬਾਊਂਡ ਵੀ ਕਰ ਦਿੱਤਾ ਜਾਵੇ ਜੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਸੜਕ ਦਾ ਜ਼ਿਕਰ ਕਰ ਰਹੇ ਹਨ, 10 ਸਾਲ ਨਹੀਂ, ਇਹ ਜੂਨ, 2016 ਵਿੱਚ ਬਣਾਈ ਗਈ ਸੀ। ਪਿੰਡ ਤਿਉਣਾਂ ਤੋਂ ਲੈ ਕੇ ਬਾਹੋ ਸਿਵਿਆਂ ਤੱਕ 3.5 ਕਿਲੋਮੀਟਰ ਸੜਕ ਹੈ। ਅਸੀਂ ਦੇਖ ਰਹੇ ਹਾਂ ਕਿ ਮੁਰੰਮਤਾਂ ਕਿਸ ਵੇਲੇ ਹੋ ਸਕਦੀਆਂ ਹਨ। ਪੰਜਾਬ ਦਾ ਇਸ ਤਰ੍ਹਾਂ ਦਾ ਪ੍ਰੋਗਰਾਮ ਹੈ ਕਿ ਸਾਡੇ ਕੋਲ 64,878 ਕਿਲੋਮੀਟਰ ਲਿੰਕ ਰੋਡਜ਼ ਹੈ। ਉਸ ਦੇ ਵਿੱਚ 34,977 ਕਿਲੋਮੀਟਰ ਲਿੰਕ ਰੋਡਜ਼ ਹਨ ਦੀ ਮੁਰੰਮਤ ਹੋ ਚੁੱਕੀ ਹੈ ਜਾਂ ਹੋ ਰਹੀ ਹੈ। ਇਸ ਦੇ ਵਿੱਚ 4812 ਕਰੋੜ ਰੁਪਿਆ ਲੱਗਿਆ ਹੈ। ਸੋ ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਇਹ stagewise ਹੋਈਆਂ ਹਨ। ਇਸ ਵੇਲੇ 2014 ਦੀਆਂ ਸੜਕਾਂ ਦਾ ਕੰਮ ਹੋ ਰਿਹਾ ਹੈ। ਇਸ ਤੋਂ ਇਲਾਵਾ 6162 ਕਿਲੋਮੀਟਰ ਰੋਡ ਇਸ ਸਾਲ ਅਸੀਂ ਦੇ ਰਹੇ ਹਾਂ ਤਾਂ ਕਿ financial year ਵਿੱਚ ਅਸੀਂ ਉਸ ਨੂੰ ਪੂਰਾ ਕਰੀਏ। In addition, ਜਿਹੜਾ ਇਹ ਜ਼ਿਕਰ ਕਰ ਰਹੇ ਹਨ, 17600 ਕਿਲੋਮੀਟਰ ਰਿਪੇਅਰ ਹੋ ਰਹੀ ਹੈ, ਜਿੱਥੇ ਜਿੱਥੇ ਵੀ ਖੱਡੇ ਹਨ, ਉਸ ਨੂੰ ਭਰਿਆ ਜਾ ਰਿਹਾ ਹੈ, to make it usable. ਉਸ ਦੇ ਵਾਸਤੇ

82 ਕਰੋੜ ਰੁਪਿਆ ਲੱਗ ਚੁੱਕਿਆ ਹੈ and we will continue it. ਜਦ ਵੀ ਇਨ੍ਹਾਂ ਦਾ ਮੌਕਾ ਆਵੇਗਾ which is at the moment 2014, ਜਦੋਂ 2016 ਦੀਆਂ ਸੜ੍ਹਕਾਂ ਨੂੰ take-up ਕਰਾਂਗੇ, ਇਨ੍ਹਾਂ ਨੂੰ ਜ਼ਰੂਰ ਅਸੀਂ ਕਰਾਂਗੇ। ਇਹ ਇੱਕ ਨਹੀਂ ਹੈ, ਇਨ੍ਹਾਂ ਦੀਆਂ ਕਈ ਸੜ੍ਹਕਾਂ ਹਨ। ਮੇਰਾ ਖਿਆਲ ਹੈ ਕਿ 12 ਸੜ੍ਹਕਾਂ ਦਾ ਨਾਮ ਤੁਸੀਂ ਦਿੱਤਾ ਹੈ, ਉਹ ਸਾਰੀਆਂ ਹੀ take-up ਕਰ ਰਹੇ ਹਾਂ according to the stages.

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ :** ਸਪੀਕਰ ਸਾਹਿਬ, pregnant ladies ਅਤੇ students ਨੂੰ ਦੇਖਦੇ ਹੋਏ, ਸਭ ਤੋਂ ਪਹਿਲਾਂ ਇਹ ਸੜ੍ਹਕਾਂ ਬਣਵਾ ਦਿਓ ਤਾਂ ਬਹੁਤ ਮਿਹਰਬਾਨੀ ਹੋਵੇਗੀ।

**ਮਾਨਯੋਗ ਸਪੀਕਰ:** ਰੂਬੀ ਜੀ, ਸੀ.ਐਮ ਸਾਹਿਬ ਨੇ ਇਹ ਕਿਹਾ ਕਿ ਇਸ ਦੀ ਰਿਪੇਅਰ ਹੁਣੇ ਕਰਵਾ ਰਹੇ ਹਨ। ਜਿਹੜਾ ਕਿ ਲਿਖ ਕੇ ਵੀ ਜਵਾਬ ਆਇਆ ਹੈ ਜੇ ਤੁਸੀਂ ਉਸ ਨੂੰ ਪੜ੍ਹ ਲਓ ਤਾਂ ਉਸ ਦੇ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਜਿਹੜੀ ਕਾਰਪੈਟਿੰਗ ਹੈ ਉਸ ਨੂੰ ਅਸੀਂ ਅਗਲੇ financial year ਵਿੱਚ ਕਰ ਦਿਆਂਗੇ। ਇਸ ਦੀ ਮੁਰੰਮਤ ਹੁਣ ਕਰ ਦਿਆਂਗੇ। ਇਹ ਲਿਖਤੀ ਜਵਾਬ ਵੀ ਆਇਆ ਹੈ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਰ, ਗੌਰਮਿੰਟ ਦਾ ਇੱਕ ਸਾਲ ਰਹਿ ਗਿਆ ਹੈ। ਪਲੀਜ਼ ਇਹ ਜਲਦੀ ਕਰ ਦਿੱਤੀਆਂ ਜਾਣ। Thank you.

---

## ਵਾਰਡ ਟਿੱਬਾ ਬਸਤੀ ਅਤੇ ਮੁਕੰਦ ਬਸਤੀ ਦੇ ਸੀਵਰੇਜ ਦੇ ਪਾਣੀ ਦੀ ਨਿਕਾਸੀ

*2997. **ਸ਼੍ਰੀ ਬੁੱਧ ਰਾਮ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਬਰੇਟਾ (ਸਬ ਡਵੀਜ਼ਨ ਬੁਢਲਾਡਾ) ਅਧੀਨ ਵਾਰਡ ਟਿੱਬਾ ਬਸਤੀ ਅਤੇ ਮੁਕੰਦ ਬਸਤੀ ਵਿੱਚ ਸੀਵਰੇਜ ਦੇ ਪਾਣੀ ਦੀ ਨਿਕਾਸੀ ਦਾ ਮਾੜਾ ਹਾਲ ਹੈ ਅਤੇ ਪਾਣੀ ਹਰ ਸਮੇਂ ਖੜ੍ਹਾ ਰਹਿਣ ਕਰਕੇ ਲੋਕਾਂ ਨੂੰ ਆਪਣੇ ਘਰਾਂ ਤੱਕ ਪਹੁੰਚਣ ਵਿੱਚ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਨ੍ਹਾਂ ਬਸਤੀਆਂ ਦੇ ਗੰਦੇ ਪਾਣੀ ਦੀ ਨਿਕਾਸੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ,

(ੳ) ਬਰੇਟਾ ਵਿਖੇ ਟਿੱਬਾ ਬਸਤੀ ਅਤੇ ਮੁਕੰਦ ਬਸਤੀ ਵਿਖੇ ਸੀਵਰ ਦੀ ਬਲੌਕੇਜ ਦੀ ਸਮੱਸਿਆ ਹੋ ਜਾਂਦੀ ਹੈ। ਹੁਣ ਇਸ ਸੀਵਰ ਦੀ ਸਫਾਈ ਕਰਵਾ ਦਿੱਤੀ ਹੈ ਅਤੇ ਸੀਵਰ ਠੀਕ ਚੱਲ ਰਿਹਾ ਹੈ।

(ਅ) ਬਰੇਟਾ ਵਿਖੇ ਟਿੱਬਾ ਬਸਤੀ ਅਤੇ ਮੁਕੰਦ ਬਸਤੀ ਵਿੱਚ ਸੀਵਰੇਜ ਦੀ ਜਦ ਵੀ ਕੋਈ ਸ਼ਿਕਾਇਤ ਪ੍ਰਾਪਤ ਹੁੰਦੀ ਹੈ ਤਾਂ ਉਸ ਨੂੰ ਪਹਿਲ ਦੇ ਆਧਾਰ ਤੇ ਹੀ ਹੱਲ ਕਰਨ ਦੇ ਉਪਰਾਲੇ ਕੀਤੇ ਜਾਂਦੇ ਹਨ। ਇਨ੍ਹਾਂ ਗਲੀਆਂ ਦਾ ਸੀਵਰ ਜਿਸ ਮੇਨ ਸੀਵਰ ਵਿੱਚ ਮਿਲਦਾ ਹੈ, ਉਸ ਮੇਨ ਸੀਵਰ ਦੀ ਸੁਪਰਸੱਕਰ ਨਾਲ ਡੀਸਿਲਟਿੰਗ ਕਰਵਾਈ ਜਾ ਰਹੀ ਹੈ। ਇਸ ਤੋਂ ਇਲਾਵਾ, ਇਨ੍ਹਾਂ ਏਰੀਆਜ਼ ਵਿੱਚ ਨਗਰ ਕੌਂਸਲ ਵੱਲੋਂ ਨਾਲੀਆਂ ਦਾ ਕੂੜਾ ਸੀਵਰ ਵਿੱਚ ਜਾਣ ਤੋਂ ਰੋਕਣ ਲਈ ਸਕਰੀਨਾਂ ਲਗਾਈਆਂ ਜਾ ਰਹੀਆਂ ਹਨ ਅਤੇ ਗਲੀਆਂ ਪੱਕੀਆਂ ਕੀਤੀਆਂ ਜਾ ਰਹੀਆਂ ਹਨ।

**ਸ਼੍ਰੀ ਬੁੱਧ ਰਾਮ** : ਧੰਨਵਾਦ ਸਰ। ਸਰ, ਬਰੇਟਾ ਬਸਤੀ ਵਿੱਚ, ਜਿਹੜਾ ਟਿੱਬਾ ਬਸਤੀ ਹੈ, ਉਸ ਵਿੱਚ ਅੱਗੇ ਇੱਕ ਸਕੂਲ ਵੀ ਹੈ। ਪਿਛਲੇ ਸਾਲ ਜਦੋਂ ਕਾਫੀ ਮੀਂਹ ਪਏ, ਮੈਂ ਉੱਥੇ ਗਿਆ ਤਾਂ ਦੇਖਿਆ ਕਿ ਉੱਥੇ ਪਾਣੀ ਇੰਨਾ ਜ਼ਿਆਦਾ ਖੜ੍ਹ ਜਾਂਦਾ ਹੈ, ਜਿਸ ਦਾ ਨਿਕਾਸੀ ਦਾ ਕੋਈ ਸਾਧਨ ਨਹੀਂ ਹੈ। ਲੋਕਾਂ ਨੇ ਆਪਣੀ ਗਲੀ ਵਿੱਚ ਝੋਨਾ ਤੱਕ ਲਗਾ ਦਿੱਤਾ ਹੈ। ਮੇਰੇ ਕੋਲ ਫੋਟੋ ਵੀ ਪਈ ਹੈ। ਇਸ ਦੇ ਨਾਲ ਜਿਹੜੀਆਂ ਇੰਟਰ ਲੌਕ ਟਾਈਲਾਂ ਲਗਾਈਆਂ ਗਈਆਂ ਸਨ, ਉਹ ਸਾਰੀਆਂ ਬੈਠ ਗਈਆਂ ਹਨ। ਸਕੂਲ ਵਿੱਚ ਮੈਂ ਇਲੈਕਸ਼ਨ ਸਮੇਂ ਵੀ ਜਾਂਦਾ ਰਿਹਾ ਹਾਂ। ਸਕੂਲ ਤੱਕ ਜਾਣ ਲਈ ਰਸਤੇ ਵਿੱਚ ਸਾਰੀਆਂ ਨਾਲੀਆਂ ਭਰੀਆਂ ਪਈਆਂ ਹਨ। ਉੱਥੇ ਦੋ ਮਹੀਨਿਆਂ ਤੋਂ ਕੋਈ ਵੀ ਸੁਪਰਸੱਕਰ ਮਸ਼ੀਨ ਨਹੀਂ ਆਈ ਹੈ। ਮੈਂ ਖੁਦ ਜਾ ਕੇ ਆਇਆ ਹਾਂ। ਰਹੀ ਗੱਲ ਮੁਕੰਦ ਬਸਤੀ ਦੀ, ਮੁਕੰਦ ਬਸਤੀ ਵਿੱਚ ਜਿਹੜੀ ਸੀਵਰੇਜ ਦੀ ਮੇਨ ਪਾਈਪ ਹੈ, ਜਿੱਥੇ ਉਹ ਡਿੱਗਦੀ ਹੈ, ਉਹ ਮੇਨ ਪਾਈਪ ਉੱਚੀ ਹੈ ਅਤੇ ਇਹ ਪਾਈਪ ਨੀਵੀਂ ਹੈ। ਪਿਛਲੀ ਸਰਕਾਰ ਨੇ ਉੱਥੇ ਬਕਾਇਦਾ ਇੱਕ ਮੋਟਰ ਲਗਾਈ ਸੀ, ਪਰੰਤੂ ਉਸ ਦਾ ਬਿੱਲ ਨਾ ਭਰਨ ਕਰਕੇ ਈ.ਓ. ਦਫ਼ਤਰ ਨੇ ਉਹ ਮੋਟਰ ਚੁੱਕ ਲਈ ਹੈ। ਜਿੰਨਾ ਚਿਰ ਤੱਕ ਇਹ ਪੰਪ ਨਹੀਂ ਧਰਦੇ ਪਾਣੀ ਮੇਨ ਪਾਈਪ ਵਿੱਚ ਨਹੀਂ ਜਾ ਸਕਦਾ। ਉੱਥੇ ਗਲੀ ਵੀ ਪੱਕੀ ਨਹੀਂ ਹੈ। ਉੱਥੇ ਮੈਂ ਪਿਛਲੇ ਦਿਨਾਂ ਵਿੱਚ ਅਖੰਡ ਪਾਠ ਤੇ ਵੀ ਜਾ ਕੇ ਆਇਆ ਹਾਂ। ਸਰ, ਅਫ਼ਸਰਾਂ ਨੂੰ ਦੱਸਿਆ ਜਾਵੇ ਕਿ ਉਹ ਗਲਤ ਇਨਫਰਮੇਸ਼ਨ ਦੇ ਰਹੇ ਹਨ।

**ਮਾਨਯੋਗ ਸਪੀਕਰ** : ਬੁੱਧ ਰਾਮ ਜੀ, ਸਵਾਲ ਪੁੱਛੋ।

**ਸ਼੍ਰੀ ਬੁੱਧ ਰਾਮ** : ਮੇਰਾ ਸਵਾਲ ਇਹੀ ਹੈ ਕਿ ਕੀ ਬੁਢਲਾਡਾ ਅਤੇ ਬਰੇਟਾ ਵਿੱਚ ਸੁਪਰਸੱਕਰ ਮਸ਼ੀਨ ਪੱਕੇ ਤੌਰ ਤੇ ਭੇਜੀ ਜਾਵੇਗੀ? ਦੂਜਾ, ਮੋਟਰ ਰਾਹੀਂ ਇਹ ਪਾਣੀ ਉੱਚੀ ਮੇਨ ਪਾਈਪ ਲਾਈਨ ਵਿੱਚ ਲਿਫਟਿੰਗ ਕਰਕੇ ਪਾਇਆ ਜਾਵੇ ਤਾਂ ਹੀ ਇਸ ਦਾ ਹੱਲ ਹੋ ਸਕਦਾ ਹੈ। ਮੈਂ ਸਵਾਲ ਕਰਦਾ ਹਾਂ ਕਿ ਜਿਹੜੀ ਮੋਟਰ ਲੱਗਣੀ ਹੈ ਜਾਂ ਡੀਜ਼ਲ ਪੰਪ ਲੱਗਣਾ ਹੈ, ਇਹ ਕਦੋਂ ਤੱਕ ਲਗਾ ਦਿਉਗੇ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਦੋ ਗੱਲਾਂ ਕੀਤੀਆਂ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਐਸ਼ਿਓਰ ਕਰਦਾ ਹਾਂ ਕਿ ਮੈਂ ਟੀਮ ਭੇਜ ਕੇ, ਜਿਹੜਾ ਇਨ੍ਹਾਂ ਨੇ ਦੱਸਿਆ ਹੈ, ਉੱਥੇ ਦਾ ਸਟੇਟਸ ਕੀ ਹੈ, ਗਰਾਊਂਡ ਰਿਐਲਿਟੀ ਕੀ ਹੈ, ਚੈੱਕ ਕਰਵਾ ਕੇ ਕਾਰਵਾਈ ਕਰ ਲੈਂਦੇ ਹਾਂ। ਵੈਸੇ ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਸੁਪਰਸੱਕਰ ਮਸ਼ੀਨ ਸੀਵਰੇਜ ਨੂੰ ਕਲੀਅਰ ਕਰ ਰਹੀ ਹੈ। ਆਲਰੇਡੀ ਕਲੀਅਰ ਕਰ ਚੁੱਕੀ ਹੈ। ਦੋ ਮਹੀਨਿਆਂ ਤੋਂ ਨਹੀਂ ਗਈ, ਮੈਂ ਇਸ ਗੱਲ ਬਾਰੇ ਚੈੱਕ ਕਰ ਲੈਂਦਾ ਹਾਂ। ਇਨ੍ਹਾਂ ਨੇ ਜਿੰਨੀਆਂ ਵੀ ਗੱਲਾਂ ਕਹੀਆਂ ਹਨ, ਮੈਂ ਚੈੱਕ ਕਰਵਾ ਕੇ ਜਲਦੀ ਤੋਂ ਜਲਦੀ ਠੀਕ ਕਰਵਾ ਦਿੰਦਾ ਹਾਂ।

**ਮਾਨਯੋਗ ਸਪੀਕਰ** : ਇਸ ਨੂੰ ਜ਼ਰਾ ਟਾਈਮ ਫਰੇਮ ਵਿੱਚ ਕਰ ਦਿਉ।

**ਮੰਤਰੀ** : ਸਰ, ਟਾਈਮ ਫਰੇਮ ਵਿੱਚ ਕਰ ਦਿਆਂਗੇ।

**ਸ਼੍ਰੀ ਬੁੱਧ ਰਾਮ** : ਸਰ ਕਦੋਂ ਤੱਕ ਕਰ ਦਿਉਗੇ?

**ਮੰਤਰੀ** : ਬਹੁਤ ਜਲਦੀ ਕਰ ਦਿਆਂਗੇ।

**ਸ਼੍ਰੀ ਬੁੱਧ ਰਾਮ** : ਸਰ, ਸਪਲੀਮੈਂਟਰੀ ਜੀ। ਮੰਤਰੀ ਜੀ ਨੂੰ ਬੇਨਤੀ ਹੈ ਕਿ ਜਿਹੜੀ ਕੰਪਨੀ ਨੂੰ ਬੁਢਲਾਡਾ ਅਤੇ ਬਰੇਟਾ ਦਾ ਠੇਕਾ ਦਿੱਤਾ ਹੋਇਆ ਹੈ, ਉਹ ਕੰਪਨੀ ਦੇ ਨੁਮਾਇੰਦੇ ਸਾਡੇ ਵਿਭਾਗ ਦੇ ਨੁਮਾਇੰਦਿਆਂ, ਜੇ.ਈ., ਐਸ.ਡੀ.ਓ., ਐਕਸੀਅਨ ਦੀ ਬਿਲਕੁਲ ਨਹੀਂ ਸੁਣਦੇ। ਅਸੀਂ ਉਨ੍ਹਾਂ ਨੂੰ ਫੋਨ ਕਰਦੇ ਹਾਂ, ਐਸ.ਡੀ.ਓ. ਨੂੰ ਫੋਨ ਕਰਦੇ ਹਾਂ.......

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸ਼੍ਰੀ ਬੁੱਧ ਰਾਮ** : ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਆਪਣੇ ਮਹਿਕਮੇ ਦੇ ਐਕਸੀਅਨ, ਐਸ.ਡੀ.ਓ. ਨੂੰ ਸਖਤ ਹਦਾਇਤ ਕਰੋ ਕਿ ਉਹ ਤੁਰੰਤ ਜਾ ਕੇ ਹੱਲ ਲੱਭਣ ਅਤੇ ਜਿਹੜੀ ਨੀਵੀਂ ਪਾਈਪ ਲਾਈਨ ਹੈ, ਉੱਚੀ ਲਾਈਨ ਵਿੱਚ ਸੁੱਟਣੀ ਹੈ, ਉਸ ਦਾ ਪੁਖਤਾ ਪ੍ਰਬੰਧ ਕੀਤਾ ਜਾਵੇ।

**ਮਾਨਯੋਗ ਸਪੀਕਰ** : ਬੁੱਧ ਰਾਮ ਜੀ, ਸਵਾਲ ਤਾਂ ਪੁੱਛਦੇ ਨਹੀਂ ਹੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਫਿਰ ਤੋਂ ਐਸ਼ਿਓਰ ਕਰਦਾ ਹਾਂ ਕਿ ਸਭ ਕੁਝ ਪ੍ਰਾਪਰ ਦੇਖਿਆ ਜਾਵੇਗਾ। ਇਨ੍ਹਾਂ ਨੇ ਜਿਹੜੀ ਇਨਫਰਮੇਸ਼ਨ ਦਿੱਤੀ ਹੈ, certainly my department will look into this.

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ** 3152

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ** 3172

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

**ਬੱਲੂਆਣਾ ਵਿਖੇ ਨਵਾਂ ਡਿਗਰੀ ਕਾਲਜ ਖੋਲ੍ਹਣਾ**

*3143.

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ,

(ੳ) ਹਾਂ ਜੀ।

(ਅ) ਉਕਤ (ੳ) ਅਨੁਸਾਰ ਉਪਲਬਧ ਸ਼ਾਮਲਾਤ ਜ਼ਮੀਨ ਉਚੇਰੀ ਸਿੱਖਿਆ ਵਿਭਾਗ ਦੇ ਨਾਂ ਤਬਦੀਲ ਹੋਣ ਉਪਰੰਤ ਲੋਕ ਨਿਰਮਾਣ ਵਿਭਾਗ ਵੱਲੋਂ ਕਾਲਜ ਦੀ ਉਸਾਰੀ ਲਈ ਡਰਾਇੰਗ/ਰਫ ਕਾਸਟ ਐਸਟੀਮੇਟ ਤਿਆਰ ਕੀਤੇ ਜਾਣਗੇ। ਇਸ ਉਪਰੰਤ ਰਫ ਕਾਸਟ ਐਸਟੀਮੇਟਸ ਅਨੁਸਾਰ ਹੀ ਕਾਲਜ ਵਾਸਤੇ ਲੋੜੀਂਦੇ ਫੰਡ ਜਾਰੀ ਕਰਨ ਹਿੱਤ ਕਾਰਵਾਈ ਕੀਤੀ ਜਾਵੇਗੀ ਜੀ।

ਸਪੀਕਰ ਸਾਹਿਬ, ਇਹ ਕਾਲਜ ਅਪ੍ਰੈਲ ਤੋਂ ਬਣਨਾ ਸ਼ੁਰੂ ਹੋ ਜਾਵੇਗਾ ਅਤੇ ਚਾਲੂ ਵੀ ਕਰ ਦਿਆਂਗੇ।

**ਸ਼੍ਰੀ ਨੱਥੂ ਰਾਮ** : ਧੰਨਵਾਦ ਜੀ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 3030

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 3038

**ਮਾਨਯੋਗ ਸਪੀਕਰ :** ਅਰੁਨਾ ਜੀ, ਤੁਸੀਂ ਜਵਾਬ ਦਿਉਗੇ?

**ਸ਼੍ਰੀਮਤੀ ਅਰੁਨਾ ਚੌਧਰੀ (ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ)** : ਹਾਂ ਜੀ ਸਪੀਕਰ ਸਾਹਿਬ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਸਪੀਕਰ ਸਾਹਿਬ, ਮੈਂ ਮੁਆਫੀ ਮੰਗਦਾ ਹਾਂ। ਮੇਰੀ ਨਿਮਰ ਬੇਨਤੀ ਹੈ ਕਿ ਜਦੋਂ ਤੱਕ ਮੰਤਰੀ ਸਾਹਿਬ ਸਦਨ ਵਿੱਚ ਹਾਜ਼ਰ ਹੋਣ, ਉਦੋਂ ਤੱਕ ਮੇਰਾ ਸਵਾਲ ਮੁਲਤਵੀ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਮੈਂ ਇਸ ਸਵਾਲ ਨੂੰ ਮੁਲਤਵੀ ਕਰਦਾ ਹਾਂ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 3079

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2919

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 3060

**ਮਾਨਯੋਗ ਸਪੀਕਰ :** ਸਰਕਾਰੀਆ ਸਾਹਿਬ ਦਾ ਜਵਾਬ ਪੜ੍ਹਨ ਦੀ ਅਥਾਰਿਟੀ ਬਾਜਵਾ ਸਾਹਿਬ ਕੋਲ ਹੈ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ)**: ਇਹ ਪੁਲ ਵੈਸੇ ਤਾਂ PWD ਨੇ ਬਣਾਉਣਾ ਹੈ ਪਰ ਇਨ੍ਹਾਂ ਨਾਲ ਸਲਾਹ ਕਰਕੇ ਇਹ ਪੁਲ ਬਣਾ ਦਿੱਤਾ ਜਾਵੇਗਾ ਜੀ।

**ਸ਼੍ਰੀ ਮਦਨ ਲਾਲ ਜਲਾਲਪੁਰ:** ਧੰਨਵਾਦ ਬਾਜਵਾ ਸਾਹਿਬ, ਇੱਥੇ ਸਾਡੇ ਲੋਕ ਨਿਰਮਾਣ ਮੰਤਰੀ ਵੀ ਬੈਠੇ ਹਨ, ਜਿਹੜਾ ਇਹ ਸਾਈਫਨ ਹੈ, ਜਦੋਂ ਵੀ ਫਲੱਡ ਆਉਂਦੇ ਹਨ ਤਾਂ ਇਹ ਪਾਣੀ ਪੂਰਾ ਨਹੀਂ ਝੱਲ ਸਕਦਾ ਹੈ। ਇਸ ਸਾਈਫਨ ਦੀ ਕੈਪੇਸਿਟੀ ਬਹੁਤ ਘੱਟ ਹੈ। ਇਹ ਪੁਰਾਣੇ ਬਣੇ ਹੋਏ ਹਨ। ਉਦੋਂ ਸਿਸਟਮ ਠੀਕ ਨਹੀਂ ਸੀ ਪਰ ਜਿਹੜੀ ਹੁਣ ਸੜਕ ਬਣ ਗਈ ਹੈ ਉਹ 18 ਫੁੱਟ ਹੈ ਤੇ ਪਟੜੀ 10 ਫੁੱਟ ਹੈ। ਉੱਥੇ ਕਾਫੀ ਐਕਸੀਡੈਂਟ ਹੋਏ ਹਨ। ਮੈਂ ਲੋਕ ਨਿਰਮਾਣ ਮੰਤਰੀ ਜੀ ਨੂੰ ਕਹਾਂਗਾ ਕਿ ਇਹ ਛੋਟਾ ਜਿਹਾ ਕੰਮ ਹੈ, ਉੱਥੇ ਪਿਛਲੇ 15-20 ਸਾਲ ਵਿੱਚ ਕਾਫੀ ਐਕਸੀਡੈਂਟ ਹੋ ਚੁੱਕੇ ਹਨ, ਇਸ ਲਈ ਮੰਤਰੀ ਸਾਹਿਬ ਉੱਥੇ ਸਲੈਬ ਪਾ ਦੇਣ ਤਾਂ ਜੋ ਐਕਸੀਡੈਂਟਾਂ ਤੋਂ ਬਚਾਅ ਹੋ ਸਕੇ। ਚਾਹੇ ਇਨ੍ਹਾਂ ਨੇ ਸਾਂਝਾ ਜਵਾਬ ਦਿੱਤਾ ਹੈ ਪਰ ਮੈਂ ਕਹਿੰਦਾ ਹਾਂ ਕਿ ਜਿਹੜੀ B&R ਦੀ ਰੋਡ ਹੈ ਉਸ ਨੂੰ ਸਹੀ ਚਾਲੂ ਕਰਨ ਵਾਸਤੇ ਇੱਥੇ ਸਲੈਬ ਪਾਈ ਜਾਵੇ।

**ਮਾਨਯੋਗ ਸਪੀਕਰ:** ਇਸ ਲਈ ਵੱਖਰਾ ਸਵਾਲ ਬਣਦਾ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 3063

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 3032

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2963

**ਸ਼੍ਰੀ ਵਿਜੈ ਇੰਦਰ ਸਿੰਗਲਾ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਜੋ ਸਵਾਲ ਹੈ ਉਸ ਬਾਰੇ ਮੈਂ ਇਹ ਦੱਸਣਾ ਚਾਹੁੰਦਾ ਹਾਂ, ਇਨ੍ਹਾਂ ਨੇ ਪਹਿਲੀ, ਛੇਵੀਂ ਤੇ ਗਿਆਰਵੀਂ ਦੀਆਂ ਕਲਾਸਾਂ ਬਾਰੇ ਪੁੱਛਿਆ ਹੈ ਤੇ ਸ਼ਹੀਦ ਭਗਤ ਸਿੰਘ ਨਗਰ ਦੀ ਸਕੂਲ ਸਿੱਖਿਆ ਵਿਭਾਗ ਦਾ ਅਕਾਦਮਿਕ ਸਾਲ 2019-20 ਜੋ ਅੰਕੜਾ ਸੀ ਉਹ 11811 ਬੱਚਿਆਂ ਦਾ ਸੀ ਤੇ ਉਹ 2020-21 ਵਿੱਚ ਵੱਧ ਕੇ 12459 ਹੋ ਗਿਆ ਸੀ ਅਤੇ 648 ਬੱਚਿਆਂ ਦਾ ਇਸ ਵਿੱਚ ਇਜ਼ਾਫਾ ਹੋਇਆ ਸੀ ਅਤੇ ਪ੍ਰਾਈਵੇਟ ਸਕੂਲ ਵਿੱਚ ਸਾਲ 2019-20 ਵਿੱਚ ਗਿਣਤੀ 12922 ਸੀ ਜੋ ਕਿ 2020-21 ਵਿੱਚ ਘੱਟ ਕੇ 11905 ਹੋ ਗਈ ਸੀ।

**ਡਾ. ਸੁਖਵਿੰਦਰ ਕੁਮਾਰ:** ਸਰ, ਪਹਿਲੀ ਗੱਲ ਤਾਂ ਇਹ ਹੈ ਕਿ ਮੈਂ ਮੰਤਰੀ ਸਾਹਿਬ ਤੋਂ ਪਹਿਲੀ, ਛੇਵੀਂ ਤੇ ਗਿਆਰਵੀਂ ਜਮਾਤ ਦੇ ਵੱਖਰੇ-ਵੱਖਰੇ ਪੁੱਛੇ ਸੀ ਤੇ ਮੰਤਰੀ ਸਾਹਿਬ ਨੇ ਇਸ ਦਾ ਸਾਰਾ ਜੋੜ ਦੱਸ ਦਿੱਤਾ ਹੈ ਔਰ ਦੂਸਰਾ ਵੈਸੇ ਤਾਂ ਮੰਤਰੀ ਜੀ ਬੜੇ ਕਾਬਲ ਮੰਤਰੀ ਜੀ ਹਨ ਪਰ ਇਨ੍ਹਾਂ ਦੀ ਬਦੌਲਤ ਸਾਡੇ ਜ਼ਿਲ੍ਹੇ ਦੇ ਵਿੱਚ ਸਰਕਾਰੀ ਸਕੂਲਾਂ ਵਿੱਚ ਦਾਖਲਾ ਵਧਿਆ ਹੈ। ਪਰ ਇੱਕ ਸਵਾਲ ਹੈ ਕਿ ਸਾਡੇ ਜ਼ਿਲ੍ਹੇ ਵਿੱਚ 424-25 ਸਕੂਲ ਹਨ ਜਿਨ੍ਹਾਂ ਵਿੱਚ ਕਰੀਬ 133 ਸਕੂਲ ਸਿੰਗਲ ਟੀਚਰ ਸਕੂਲ ਹਨ ਅਤੇ 10-15 ਸਕੂਲ ਅਜਿਹੇ ਹਨ ਜਿੱਥੇ ਕੋਈ ਟੀਚਰ ਹੀ ਨਹੀਂ ਹਨ। ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਜਿਹੜੇ ਸਕੂਲਾਂ ਵਿੱਚ ਟੀਚਰ ਨਹੀਂ ਹਨ ਜਾਂ ਜਿੱਥੇ ਸਿੰਗਲ ਟੀਚਰ ਹਨ, ਉੱਥੇ ਕਦੋਂ ਤੱਕ ਟੀਚਰ ਲਗਾ ਦਿੱਤੇ ਜਾਣਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਕਾਂਗਰਸ ਪਾਰਟੀ ਦੀ ਸਰਕਾਰ ਕੈਪਟਨ ਅਮਰਿੰਦਰ ਸਿੰਘ ਜੀ ਨੇ ਸਾਡੇ ਪੰਜਾਬ ਵਿੱਚ ਸੰਭਾਲੀ ਹੈ ਤਾਂ ਸਾਨੂੰ ਵੀ ਪਤਾ ਹੈ ਕਿ ਸਾਡੇ ਪੰਜਾਬ ਦੇ ਸਰਕਾਰੀ ਸਕੂਲਾਂ ਦੀ ਸਿੱਖਿਆ ਦਾ ਮਿਆਰ ਕਿੱਥੇ ਖੜ੍ਹਾ ਸੀ ਤੇ ਅੱਜ ਮੈਨੂੰ ਇਸ ਹਾਊਸ ਨੂੰ ਦੱਸ ਕੇ ਖੁਸ਼ੀ ਹੋ ਰਹੀ ਹੈ ਕਿ  ਅਸੀਂ 22784 ਨਵੀਂ ਭਰਤੀ ਆਲਰੈਡੀ ਕਰ ਚੁੱਕੇ ਹਾਂ ਤੇ ਇਸ ਸਾਲ ਵਿੱਚ 8184 ਟੀਚਰਾਂ ਦੀ ਭਰਤੀ ਆਲਰੈਡੀ ਅੰਡਰ ਵੇਅ ਹੈ ਤਾਂ ਕਿ ਜਿਹੜੇ-ਜਿਹੜੇ ਸਕੂਲਾਂ ਵਿੱਚ ਸਿੰਗਲ ਟੀਚਰ ਹਨ ਜਾਂ ਜਿਹੜੇ ਅੰਡਰ ਏਰੀਆਜ਼ ਹਨ ਜਿੱਥੇ ਲੋਕ ਜਾ ਕੇ ਕੰਮ ਨਹੀਂ ਕਰਨਾ ਚਾਹੁੰਦੇ ਹਨ ਉਸ ਵਾਸਤੇ ਵੀ ਕੱਲ੍ਹ ਮੁੱਖ ਮੰਤਰੀ ਸਾਹਿਬ ਨੇ ਕੈਬਨਿਟ ਵਿੱਚ ਇੱਕ ਬਿੱਲ ਪਾਸ ਕੀਤਾ ਹੈ ਜੋ ਆਉਣ ਵਾਲੇ ਦਿਨਾਂ ਵਿੱਚ ਸਦਨ ਵਿੱਚ ਆਏਗਾ। ਕਈ ਐਸੇ ਸਕੂਲ ਵੀ ਹਨ ਜਿੱਥੇ ਪਿਛਲੇ ਇੱਕ ਸਾਲ ਵਿੱਚ ਸਿਰਫ 20% ਟੀਚਰਜ਼ ਨੇ ਜਾ ਕੇ ਪੜ੍ਹਾਇਆ ਹੈ ਜਦੋਂ ਨਵੀਂ ਭਰਤੀ

ਹੋਵੇਗੀ ਤਾਂ ਉਹ ਵਾਲੇ ਏਰੀਆਜ਼ ਨੂੰ ਅਸੀਂ ਪਰੈਫਰੈਂਸ ਦਿਆਂਗੇ। ਤਾਂ ਜੋ ਉਨ੍ਹਾਂ ਸਕੂਲਾਂ ਵਿੱਚ ਜਿਹੜੀ ਟੀਚਰਾਂ ਦੀ ਘਾਟ ਰਹਿੰਦੀ ਸੀ ਉਹ ਨਾ ਰਹਿ ਸਕੇ।

**ਡਾ. ਸੁਖਵਿੰਦਰ ਕੁਮਾਰ:** ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਚਾਰ ਸਾਲਾਂ ਵਿੱਚ ਇਨ੍ਹਾਂ ਨੇ ਬਹੁਤ ਕੁਝ ਕੀਤਾ ਹੈ। ਮੈਨੂੰ ਲਗਦਾ ਹੈ ਕਿ ਪਹਿਲੇ ਸਾਲ ਵਿੱਚ ਵੀ ਮੇਰਾ ਇਹੀ ਪ੍ਰਸ਼ਨ ਸੀ ਤੇ ਤੁਹਾਡਾ ਜਵਾਬ ਉਸ ਵੇਲੇ ਵੀ ਇਹੀ ਸੀ ਔਰ ਮੈਂ ਸਮਝਦਾ ਹਾਂ ਕਿ ਨਵੰਬਰ, 2017 ਵਿੱਚ ਪ੍ਰਾਇਮਰੀ ਤੇ ਪ੍ਰੀ-ਪ੍ਰਾਇਮਰੀ ਸਬੰਧੀ ਤੁਸੀਂ ਇੱਕ ਪਾਲਿਸੀ ਲੈ ਕੇ ਆਏ ਸੀ।

**ਮਾਨਯੋਗ ਸਪੀਕਰ:** ਸਵਾਲ ਪੁੱਛੋ, ਡਾਕਟਰ ਸਾਹਿਬ।

**ਡਾ. ਸੁਖਵਿੰਦਰ ਕੁਮਾਰ:** ਉਸ ਦੇ ਵਿੱਚ ਤੁਸੀਂ 5 ਸਾਲ ਦੀ ਬਜਾਇ 7 ਸਾਲ ਕਰ ਦਿੱਤੇ ਹਨ। ਤੁਸੀਂ ਇੱਕ ਸਿੰਗਲ ਟੀਚਰ ਦੀ ਵੀ ਨੰਬਰ ਜਾਂ ਗਿਣਤੀ ਨਹੀਂ ਵਧਾਈ ਔਰ ਤੁਹਾਡੀ ਐਡਮਿਸ਼ਨ ਵੀ ਜ਼ਿਆਦਾ ਹੋ ਗਈ ਹੈ। ਤੁਸੀਂ ਟੀਚਰ ਨਹੀਂ ਵਧਾ ਰਹੇ। ਬੜੀ ਆਸ ਨਾਲ ਲੋਕਾਂ ਨੇ ਗੌਰਮਿੰਟ ਸਕੂਲ ਵਿੱਚ ਦਾਖਲਾ ਲਿਆ ਬੇਸ਼ੱਕ ਉਹ ਕਰੋਨਾ ਦੀ ਮਾਰ ਸੀ, ਲੋਕਾਂ ਕੋਲ ਪੈਸੇ ਨਹੀਂ ਸੀ। ਕੀ ਤੁਸੀਂ ਕੋਈ ਨਵਾਂ ਟੀਚਰ ਦਿਓਗੇ ਕਿਉਂਕਿ ਤੁਸੀਂ ਨਵੰਬਰ, 2017 ਤੋਂ ਬਾਅਦ ਇੱਕ ਸਿੰਗਲ ਟੀਚਰ ਵੀ ਭਰਤੀ ਨਹੀਂ ਕੀਤਾ। ਇਹ ਬੱਚਿਆਂ ਦੇ ਫਿਊਚਰ ਦਾ ਸਵਾਲ ਹੈ ਕਿਉਂਕਿ ਹੁਣ ਤੁਹਾਡੇ 2-4 ਮਹੀਨੇ ਤਾਂ ਕੰਮ ਕਰਨ ਦੇ ਰਹਿ ਗਏ ਹਨ। ਤੁਸੀਂ ਕਦੋਂ ਤੱਕ ਟੀਚਰ ਪੂਰੇ ਕਰੋਗੇ?

**ਮਾਨਯੋਗ ਸਪੀਕਰ:** ਜਵਾਬ ਤਾਂ ਆ ਗਿਆ ਹੈ। ਹੁਣ ਇਹ ਕੋਈ ਦੂਸਰੀ ਗੱਲ ਤਾਂ ਹੈ ਨਹੀਂ। ਹੁਣ ਇਹ ਤਾਂ ਸੇਮ ਸਵਾਲ ਹੈ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਇੱਕ ਸਵਾਲ ਇਸ ਦੇ ਨਾਲ ਹੀ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਤੁਸੀਂ ਦੱਸੋ ਸ਼ਰਮਾ ਜੀ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਸ ਤਰ੍ਹਾਂ ਦੱਸਿਆ ਹੈ ਕਿ ਜਿਹੜੀ ਪ੍ਰੀ-ਨਰਸਰੀ ਕਲਾਸਿਜ਼ ਸਕੂਲਾਂ ਵਿੱਚ ਸਟਾਰਟ ਕੀਤੀ ਹੈ, ਇਹ ਬੱਚਿਆਂ ਨੂੰ ਪਹਿਲਾਂ ਜਿਹੜੀ ਆਂਗਣਵਾੜੀ ਟੀਚਰਾਂ ਪੜਾਉਂਦੀਆਂ ਸਨ। ਮੇਰਾ ਖਿਆਲ ਹੈ ਕਿ 58 ਹਜ਼ਾਰ ਦੇ ਕਰੀਬ ਆਂਗਣਵਾੜੀ ਵਰਕਰਜ਼ ਸਨ। ਬੱਚੇ ਤਾਂ ਸ਼ਿਫਟ ਹੋ ਗਏ, ਨਾ ਤਾਂ ਆਂਗਣਵਾੜੀ ਵਰਕਰਜ਼ ਦੇ ਫਿਊਚਰ ਦਾ ਕੁਝ ਹੋਇਆ ਹੈ।

**ਮਾਨਯੋਗ ਸਪੀਕਰ:** ਆਂਗਣਵਾੜੀ ਨਾਲ ਇਨ੍ਹਾਂ ਦਾ ਕੋਈ ਤੁਅੱਲਕ ਨਹੀਂ ਹੈ।

**ਸ਼੍ਰੀ ਐਨ.ਕੇ. ਸ਼ਰਮਾ:** ਸਰ, ਇਹ ਉਹੀ ਬੱਚੇ ਹਨ।

**ਮਾਨਯੋਗ ਸਪੀਕਰ:** ਆਂਗਣਵਾੜੀ ਨਾਲ ਐਜੂਕੇਸ਼ਨ ਮਨਿਸਟਰ ਦਾ ਕੋਈ ਤੁਅੱਲਕ ਨਹੀਂ ਹੈ।

**ਸ਼੍ਰੀ ਐਨ.ਕੇ. ਸ਼ਰਮਾ:** ਸਰ, ਜਿਹੜੇ ਪ੍ਰੀ-ਨਰਸਰੀ ਵਿਚ ਲੈ ਕੇ ਆਏ ਹਨ, ਉਹ ਆਂਗਣਵਾੜੀ ਟੀਚਰ ਪਹਿਲਾਂ ਉਨ੍ਹਾਂ ਬੱਚਿਆਂ ਨੂੰ ਪੜਾਉਂਦੇ ਸੀ, ਬੈਠਣਾ ਸਿਖਾਉਂਦੇ ਸੀ। ਮੇਰੀ ਮੰਤਰੀ ਜੀ ਨੂੰ ਇਹ ਰਿਕੁਐਸਟ ਹੈ ਕਿ ਜਿਹੜੇ ਆਂਗਣਵਾੜੀ ਵਰਕਰ ਬੱਚਿਆਂ ਨੂੰ ਪੜਾਉਂਦੇ ਸੀ, ਉਨ੍ਹਾਂ ਦਾ ਫਿਊਚਰ ਵੀ ਖਤਰੇ ਵਿਚ ਹੈ। ਮੇਰੀ ਬੇਨਤੀ ਹੈ ਕਿ ਉਨ੍ਹਾਂ ਦਾ 20 ਸਾਲ ਦਾ ਐਕਸਪੀਰੀਐਂਸ ਹੈ, ਉਨ੍ਹਾਂ ਨੂੰ ਪ੍ਰੀ-ਨਰਸਰੀ ਜਿਹੜੀ ਕਲਾਸਿਜ਼ ਵਿਚ ਅਪਗ੍ਰੇਡ ਕੀਤਾ ਹੈ, ਉਨ੍ਹਾਂ ਨੂੰ ਉੱਥੇ ਐਡਜਸਟ ਕਰ ਲਿਆ ਜਾਵੇ।

**ਮਾਨਯੋਗ ਸਪੀਕਰ:** ਠੀਕ ਹੈ, ਤੁਸੀਂ ਆਪਣੀ ਗੱਲ ਕਹਿ ਲਈ ਹੈ।

**ਸ਼੍ਰੀ ਐਨ.ਕੇ. ਸ਼ਰਮਾ:** ਮੰਤਰੀ ਜੀ ਨੂੰ ਪਤਾ ਹੈ, ਉਹ ਜਵਾਬ ਦੇ ਦੇਣਗੇ।

**ਮਾਨਯੋਗ ਸਪੀਕਰ:** ਤੁਸੀਂ ਅੱਗੇ ਆਓ, ਆਪਣੇ ਸਵਾਲ ਤੇ ਆਓ, ਤੁਹਾਡਾ ਅੱਗੇ ਸਵਾਲ ਹੈ।

**ਸ਼੍ਰੀ ਐਨ.ਕੇ. ਸ਼ਰਮਾ:** ਸਰ, ਪ੍ਰੀ-ਨਰਸਰੀ ਜਿਹੜੀ ਕਲਾਸਿਜ਼ ਸ਼ੁਰੂ ਕੀਤੀਆਂ ਹਨ, ਉਹ ਆਂਗਣਵਾੜੀ ਟੀਚਰਜ਼ ਹੀ ਪੜਾਉਂਦੇ ਸਨ, ਉਨ੍ਹਾਂ ਦੇ ਵਰਕਰ/ਹੈਲਪਰ ਪੜਾਉਂਦੇ ਸੀ। ਮੇਰਾ ਖਿਆਲ ਹੈ ਕਿ ਮੰਤਰੀ ਜੀ ਜਵਾਬ ਦੇ ਦੇਣਗੇ। ਉਹ ਪੜ੍ਹਾ ਨਹੀਂ ਰਹੇ ਜੀ, ਕੁਝ ਬੱਚੇ ਉੱਧਰ ਸ਼ਿਫਟ ਹੋ ਗਏ ਜੀ।

**ਮਾਨਯੋਗ ਸਪੀਕਰ:** ਜਿਹੜਾ ਸਵਾਲ ਹੈ, ਉਹ ਪਹਿਲੀ, ਛੇਵੀਂ ਅਤੇ ਗਿਆਰ੍ਹਵੀਂ ਜਮਾਤਾਂ ਦਾ ਸਵਾਲ ਹੈ। ਆਂਗਣਵਾੜੀ ਦਾ ਇਸ ਵਿੱਚ ਕੋਈ ਜ਼ਿਕਰ ਨਹੀਂ ਹੈ। ਸ਼ਰਮਾ ਜੀ, ਇਸ ਤਰ੍ਹਾਂ ਕੰਮ ਨਹੀਂ ਚੱਲਦਾ ਜੀ। ਹੁਣ ਸਵਾਲ ਪੁੱਛੋ, ਅਗਲਾ ਸਵਾਲ ਤੁਹਾਡਾ ਆਪਣਾ ਹੈ।

---

***3039. ਉੱਤਰ ਵੱਲੋਂ ਉਦਯੋਗ ਤੇ ਕਮਰਸ ਮੰਤਰੀ (ਸ਼੍ਰੀ ਸੁੰਦਰ ਸ਼ਾਮ ਅਰੋੜਾ): ਪੰਜਾਬੀ**

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਇੱਕ ਤਾਂ ਬੜੇ ਅਫਸੋਸ ਦੀ ਗੱਲ ਹੈ ਕਿ ਇੰਡਸਟਰੀ ਨੂੰ ਪ੍ਰੋਤਸਾਹਨ ਕਰਨ ਵਾਸਤੇ ਰੁਜ਼ਗਾਰ ਦੇਣ ਵਾਸਤੇ ਇੰਡਸਟਰੀ ਫੋਕਲ ਪੁਆਇੰਟ ਬਣਾਏ ਜਾਂਦੇ ਹਨ, ਸਾਲ 2017 ਤੋਂ ਬਾਅਦ ਇੱਕ ਵੀ ਇੰਡਸਟਰੀਅਲ ਪ੍ਰਾਜੈਕਟ ਨਹੀਂ ਆਇਆ। ਜਦ ਕਿ ਸਾਡੀ ਸਰਕਾਰ ਵਿਚ ਸਾਈਕਲ ਵੈਲੀ ਦਾ ਕੰਮ ਵੀ ਸ਼ੁਰੂ ਹੋਇਆ ਸੀ, ਰਾਜਪੁਰਾ ਬਾਰੇ ਵੀ ਮੇਰਾ ਖਿਆਲ ਹੈ ਕਿ ਪਿਛਲੇ ਸੈਸ਼ਨ ਵਿਚ ਜ਼ਿਕਰ ਕੀਤਾ ਸੀ। ਮੈਂ ਤਾਂ ਸਿਰਫ ਮੰਤਰੀ ਜੀ ਨੂੰ ਇੱਕ ਬੇਨਤੀ ਕਰਦਾ ਹਾਂ ਕਿ ਜੇ ਫੋਕਲ ਪੁਆਇੰਟ ਹੀ ਨਹੀਂ ਬਣੇ ਤਾਂ ਰੁਜ਼ਗਾਰ ਪੰਜਾਬ ਦੇ ਲੋਕਾਂ ਨੂੰ ਕਿੱਥੋਂ ਮਿਲ ਗਿਆ? ਦੂਸਰੀ ਗੱਲ ਇਹ ਹੈ ਕਿ ਜਿਹੜੇ ਡਿਵੈਲਪਮੈਂਟ 2017 ਵਿਚ ਇਨ੍ਹਾਂ ਨੇ 133 ਕਰੋੜ ਰੁਪਿਆ ਖਰਚ ਕੀਤਾ ਹੈ, ਇਸ ਵਿਚ ਕੋਈ ਡੇਰਾਬਸੀ ਪੀ.ਐਸ.ਆਈ.ਡੀ.ਸੀ. ਦਾ ਫੋਕਲ ਪੁਆਇੰਟ ਹੈ, ਕੀ ਉਸ ਦਾ ਵੀ ਕੋਈ ਖਰਚਾ ਹੋਇਆ ਹੈ ਜਾਂ ਉਸ ਨੂੰ ਬਣਾਉਣ ਦੀ ਕੋਈ ਪ੍ਰਪੋਜ਼ਲ ਹੈ?

**ਮੰਤਰੀ:** ਵੈਸੇ ਤਾਂ ਮੈਂ ਇਨ੍ਹਾਂ ਨੂੰ ਸਾਰੇ ਹੀ ਜਵਾਬ ਦੇ ਦਿੰਦਾ ਹਾਂ, ਜੋ ਇਨ੍ਹਾਂ ਨੇ ਪ੍ਰਸ਼ਨ ਕੀਤੇ ਹਨ ਪਰ ਖਾਸ ਕਰਕੇ ਜਿਹੜੇ ਡੇਰਾਬਸੀ ਦੇ ਸੀਵਰੇਜ ਟਰੀਟਮੈਂਟ ਪਲਾਂਟ ਨੂੰ ਅਸੀਂ ਅਪਗ੍ਰੇਡ ਕਰ ਰਹੇ ਹਾਂ, ਇਹ 7.76 ਕਰੋੜ ਰੁਪਏ ਦੇ ਆਸ-ਪਾਸ ਟੈਂਡਰ ਲਗਾਏ ਸੀ ਲੇਕਿਨ ਇੱਕ ਪਾਰਟੀ ਆਉਣ ਕਰਕੇ ਟੈਂਡਰ ਨਹੀਂ ਹੋ ਸਕਿਆ। ਹੁਣ ਅਗਲੇ ਹਫਤੇ ਟੈਂਡਰ ਲਗਾ ਰਹੇ ਹਾਂ, ਸਿੰਗਲ ਪਾਰਟੀ ਦਾ ਵੀ ਹੋ ਸਕਦਾ ਹੈ। ਜਿਹੜੀ ਪੀ.ਐਸ.ਆਈ.ਡੀ.ਸੀ. ਦੇ ਹਾਲ ਹੀ ਵਿਚ 8.42 ਕਰੋੜ ਰੁਪਏ ਦੀ ਲਾਗਤ ਨਾਲ ਐਮ.ਐਸ.ਐਮ.ਈ. ਅਤੇ ਐਮ.ਐਸ.ਈ.ਡੀ.ਪੀ. ਦੀ ਸਕੀਮ ਅਧੀਨ ਬੁਨਿਆਦੀ ਢਾਂਚੇ ਦੇ ਟੈਂਡਰ ਹੋ ਚੁੱਕੇ ਹਨ, ਇਸ ਦਾ 20% ਕੰਮ ਹੋ ਚੁੱਕਾ ਹੈ ਔਰ ਇਸ ਦੀ ਇੱਕ ਸਾਲ ਸਮਾਂ ਸੀ। ਅਗਸਤ ਵਿਚ ਸਾਰਾ ਕੰਮ ਡੇਰਾਬਸੀ ਦਾ ਕੰਪਲੀਟ ਕਰ ਦਿੱਤਾ ਜਾਵੇਗਾ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਮੇਰੀ ਸਿਰਫ ਇੰਨੀ-ਕੁ ਬੇਨਤੀ ਹੈ ਕਿ ਡੇਰਾਬਸੀ ਹਲਕੇ ਵਿਚ ਬਹੁਤ ਸਾਰੇ ਕੈਮੀਕਲ ਯੂਨਿਟ ਹਨ। ਉਹ ਕੀ ਕਰਦੇ ਹਨ? ਆਪਣਾ ਈ.ਟੀ.ਪੀ. ਚਲਾਉਂਦੇ ਹਨ, ਟੈਂਕਰਾਂ ਨਾਲ ਕੈਮੀਕਲ ਵੇਸਟ ਨਾਲ ਦੇ ਨਾਲਿਆਂ ਵਿਚ ਸੁੱਟ ਦਿੰਦੇ ਹਨ। ਬਹੁਤ ਜ਼ਿਆਦਾ ਪਾਲਿਊਸ਼ਨ ਔਰ ਬਹੁਤ ਜ਼ਿਆਦਾ ਕੈਂਸਰ ਦੀਆਂ ਬਿਮਾਰੀਆਂ ਫੈਲ ਰਹੀਆਂ ਹਨ। ਪਿੱਛੇ ਜਿਹੇ ਮੀਟ ਪਲਾਂਟ ਅਤੇ ਕੁਝ ਕੈਮੀਕਲ ਪਲਾਂਟਾਂ ਨੇ ਸਿੱਧਾ ਹੀ ਵੇਸਟ ਸੁੱਟ ਦਿੱਤਾ ਸੀ। ਪਿਛਲੀ ਸਰਕਾਰ ਵਿਚ ਅਸੀਂ ਸੈਦਪੁਰੇ ਵਿਚ 5 ਏਕੜ ਜ਼ਮੀਨ ਈ.ਟੀ.ਪੀ. ਵਾਸਤੇ ਦਿੱਤੀ ਸੀ, ਜਿਹੜਾ ਕਿ ਇੰਡਸਟਰੀ ਵਾਲਿਆਂ ਨੇ 50 ਕਰੋੜ ਰੁਪਿਆ ਲਗਾ ਕੇ ਆਪ ਲਗਾਉਣਾ ਸੀ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸ਼੍ਰੀ ਐਨ.ਕੇ. ਸ਼ਰਮਾ:** ਪਰ ਪਾਲਿਊਸ਼ਨ ਬੋਰਡ ਦੀ ਸਖਤੀ ਕਰਕੇ ਉਹ ਕੰਮ ਰੁਕ ਗਿਆ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਡੇਰਾਬਸੀ ਹਲਕੇ ਵਿਚ ਬਹੁਤ ਸਾਰੇ ਕੈਮੀਕਲ ਯੂਨਿਟ ਹਨ, ਉੱਥੇ ਈ.ਟੀ.ਪੀ. ਪਲਾਂਟ ਚਾਹੇ ਸਰਕਾਰ ਲਗਾਵੇ, ਚਾਹੇ ਇੰਡਸਟਰੀ ਵਾਲਿਆਂ ਨੂੰ ਕੰਪੈਲ ਕਰੇ ਕਿ ਉਨ੍ਹਾਂ ਨੇ ਕੰਮ ਸਟਾਰਟ ਕੀਤਾ ਸੀ, ਉਹ ਬੰਦ ਪਿਆ ਹੈ। ਪਾਲਿਊਸ਼ਨ ਬਹੁਤ ਜ਼ਿਆਦਾ ਫੈਲ ਰਿਹਾ ਹੈ, ਮੇਰੇ ਹਲਕੇ ਵਿਚ ਬਿਮਾਰੀਆਂ ਦੀ ਬਹੁਤ ਗੰਭੀਰ ਸਮੱਸਿਆ ਖੜ੍ਹੀ ਹੈ। ਬਹੁਤ ਸਾਰੇ ਕੈਂਸਰ ਪੇਸ਼ੈਂਟ ਡੇਰਾਬਸੀ ਹਲਕੇ ਤੋਂ ਮਿਲ ਰਹੇ ਹਨ। ਕ੍ਰਿਪਾ ਕਰਕੇ ਕੋਈ ਵੱਡਾ ਈ.ਟੀ.ਪੀ. ਪਲਾਂਟ ਲਗਾਇਆ ਜਾਵੇ ਕਿਉਂਕਿ ਉਥੇ ਕੈਮੀਕਲ ਇੰਡਸਟਰੀ ਹੈ। ਕੀ ਇਹੋ ਜਿਹੀ ਕੋਈ ਪਰਪੋਜ਼ਲ ਸਰਕਾਰ ਦੇ ਧਿਆਨ ਵਿੱਚ ਹੈ? ਧੰਨਵਾਦ ਜੀ।

**ਉਦਯੋਗ ਮੰਤਰੀ (ਸ਼੍ਰੀ ਸੁੰਦਰ ਸ਼ਾਮ ਅਰੋੜਾ):** ਸਰ, ਇਹ ਉਹੀ ਪੁਆਇੰਟ ਹੈ, ਜਿਸ ਦਾ 7.76 ਕਰੋੜ ਰੁਪਏ ਦੇ ਨਾਲ ਟੈਂਡਰ ਹੋਣ ਜਾ ਰਿਹਾ ਹੈ, ਜਿਸ ਦੀ ਮਾਨਯੋਗ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ। ਜਦੋਂ ਤੋਂ ਸਾਡੀ ਸਰਕਾਰ ਆਈ ਹੈ, ਮਾਨਯੋਗ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ ਹੈ, ਉਸ ਸਮੇਂ ਤੋਂ ਹੀ ਪੰਜਾਬ ਵਿੱਚ ਸਾਰੇ ਫੋਕਲ ਪੁਆਇੰਟਾਂ ਦੇ ਕੰਮ ਸ਼ੁਰੂ ਹੋਏ ਹਨ। ਪਹਿਲਾਂ ਕੋਈ ਕੰਮ ਸ਼ੁਰੂ ਨਹੀਂ ਹੋਇਆ ਸੀ। ਜਿਹੜੇ 133 ਕਰੋੜ ਦੇ ਕੰਮ ਸ਼ੁਰੂ ਕੀਤੇ ਹਨ, ਇਹ ਮਾਨਯੋਗ ਮੁੱਖ ਮੰਤਰੀ ਜੀ ਦੀ ਸਰਕਾਰ ਆਉਣ ਤੋਂ ਬਾਅਦ ਹੀ ਸਾਰੇ ਫੋਕਲ ਪੁਆਇੰਟਾਂ ਦੇ ਕੰਮ ਸ਼ੁਰੂ ਹੋਏ ਹਨ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਮਹੀਨਾ ਅਗਸਤ ਵਿੱਚ ਇਨ੍ਹਾਂ ਦਾ ਜਿਹੜਾ ਕੰਮ ਹੈ, ਉਹ ਪੂਰਾ ਕੰਪਲੀਟ ਕਰ ਦਿੱਤਾ ਜਾਵੇਗਾ ਅਤੇ ਦੂਸਰਾ, ਇਸ ਵੀਕ ਵਿੱਚ ਟੈਂਡਰ ਦਾ ਕੰਮ ਵੀ ਪੂਰਾ ਹੋ ਜਾਵੇਗਾ। ਬਹੁਤ ਜਲਦੀ ਇਸ ਕੰਮ ਨੂੰ ਕੰਪਲੀਟ ਕਰ ਦਿੱਤਾ ਜਾਵੇਗਾ।

**ਸ਼੍ਰੀ ਐਨ.ਕੇ. ਸ਼ਰਮਾ:** ਧੰਨਵਾਦ ਮੰਤਰੀ ਜੀ ਪਰ ਪਿਛਲੇ ਚਾਰ ਸਾਲਾਂ ਤੋਂ ਟੈਂਡਰ ਹੀ ਹੋ ਰਹੇ ਹਨ। ਕ੍ਰਿਪਾ ਕਰਕੇ ਅਲਾਟ ਕਰ ਦਿਓ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਪੀ.ਐਸ.ਆਈ.ਡੀ.ਸੀ. ਮਹਿਕਮੇ ਵੱਲੋਂ ਜਦੋਂ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਦੌਰਾਨ ਡੇਰਾ ਬਾਬਾ ਨਾਨਕ ਵਿਖੇ ਟੈਂਟ ਸਿਟੀ ਬਣਿਆ ਸੀ, ਉਹ ਕਿਸਾਨ ਜਿਨ੍ਹਾਂ ਦੀ ਝੋਨੇ ਦੀ ਫਸਲ ਉਜਾੜ ਕੇ ਟੈਂਟ ਸਿਟੀ ਬਣਾਇਆ ਗਿਆ ਸੀ, ਉਨ੍ਹਾਂ ਦੀ ਪੇਮੈਂਟ ਅੱਜ ਵੀ ਪੈਂਡਿੰਗ ਪਈ ਹੈ। ਉਹ ਵਿਚਾਰੇ ਕਿਸਾਨ ਦਰ-ਦਰ ਦੀਆਂ ਠੋਕਰਾਂ ਖਾਹ ਰਹੇ ਹਨ, ਉਹ ਕਦੇ

ਡੀ.ਸੀ., ਅਤੇ ਐਸ.ਪੀ.ਐਮ. ਕੋਲ ਜਾਂਦੇ ਹਨ। ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਪੁੱਛਣਾ ਵੀ ਚਾਹੁੰਦਾ ਹਾਂ ਕਿ ਇੱਕ ਸਾਲ ਦਾ ਸਮਾਂ ਲੰਘ ਗਿਆ ਹੈ, ਸਿਰਫ 9 ਲੱਖ 12 ਹਜ਼ਾਰ ਰੁਪਿਆ ਹੈ। ਸਰ, ਪੀ.ਐਸ.ਆਈ.ਡੀ.ਸੀ. ਨੇ ਪੇਮੈਂਟ ਦੇਣੀ ਹੈ।

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਇਹ ਸੈਪਰੇਟ ਸਵਾਲ ਬਣਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਗੁਰੂ ਨਾਨਕ ਦੇਵ ਦੇ 550 ਸਾਲਾ ਲਈ ਟੈਂਟਸਿਟੀ ਬਣਾਉਣ ਵਾਸਤੇ ਕਿਸਾਨਾਂ ਦੀ ਜ਼ਮੀਨ ਲਈ ਗਈ ਸੀ।

**ਮਾਨਯੋਗ ਸਪੀਕਰ:** ਇਨ੍ਹਾਂ ਦੀ ਰਿਕੁਐਸਟ ਤੇ ਗੌਰ ਕਰੋ ਜੀ।

**ਮੰਤਰੀ:** ਬਿਲਕੁਲ ਜੀ। ਬੈਂਸ ਸਾਹਿਬ, ਬਹੁਤ ਜਲਦੀ ਕਰ ਦਿੱਤੀ ਜਾਵੇਗੀ। ਮੈਂ ਅੱਜ ਹੀ ਦੇਖ ਲੈਂਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮਿਹਰਬਾਨੀ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ:** 3049

**ਮਾਨਯੋਗ ਸਪੀਕਰ:** ਸ਼੍ਰੀ ਪਵਨ ਕੁਮਾਰ ਟੀਨੂ ਜੀ ਦਾ ਸਵਾਲ ਮੁਲਤਵੀ ਕੀਤਾ ਗਿਆ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ:** 2979

**ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ:** ਇਹ ਠੀਕ ਹੈ ਕਿ ਉਥੇ ਸੈਕਟਰੀਆਂ ਦੀ ਘਾਟ ਹੈ। ਛੇਤੀ ਹੀ ਪਰਪੋਜ਼ਲ ਭੇਜ ਦਿਆਂਗੇ। ਅਸੀਂ ਭਰਤੀ ਕਰਨੀ ਚਾਹੁੰਦੇ ਸੀ ਪਰੰਤੂ ਮਾਮਲਾ ਹਾਈਕੋਰਟ ਵਿੱਚ ਰਿੱਟ ਹੋਣ ਕਾਰਨ ਭਰਤੀ ਦਾ ਸਟੇਅ ਮਿਲਿਆ ਹੋਇਆ ਹੈ। ਇਨ੍ਹਾਂ ਦਾ ਸਵਾਲ ਠੀਕ ਹੈ। ਅਸੀਂ ਉਥੇ ਹੋਰ ਸੈਕਟਰੀ ਭੇਜਣ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਬੜੀ ਵੱਡੀ ਦਿੱਕਤ ਦੀ ਗੱਲ ਇਹ ਹੈ ਕਿ ਸਾਡੇ ਬਲਾਕ ਗੜ੍ਹਸ਼ੰਕਰ ਦੇ ਵਿੱਚ ਲਗਭਗ 145 ਪੰਚਾਇਤਾਂ ਆਉਂਦੀਆਂ ਹਨ। ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ ਕਿ 28 ਦੇ ਵਿੱਚੋਂ ਜਿਹੜੇ ਸਿਰਫ ਪੰਜ ਪੰਚਾਇਤ ਸਕੱਤਰ ਹਨ, ਉਹ ਨਿਯੁਕਤ ਹਨ ਪਰ ਸੱਚਾਈ ਇਹ ਹੈ ਕਿ ਉਥੇ

ਪੰਜਾਂ ਵਿੱਚੋਂ ਵੀ ਦੋ ਹੀ ਨਿਯੁਕਤ ਹਨ। ਇਨ੍ਹਾਂ ਦੋਵਾਂ ਵਿੱਚੋਂ ਵੀ ਇੱਕ ਬਿਮਾਰ ਹੈ। ਕਹਿਣ ਦਾ ਭਾਵ ਪੂਰੇ ਬਲਾਕ ਨੂੰ ਸਿਰਫ ਇੱਕ ਪੰਚਾਇਤ ਸੈਕਟਰੀ ਹੀ ਚਲਾ ਰਿਹਾ ਹੈ। ਅੱਜ ਤੱਕ ਲਗਭਗ ਚਾਰ ਸਾਲਾਂ ਦੇ ਵਿੱਚ ਪੰਚਾਇਤਾਂ ਨੂੰ ਨਰੇਗਾ ਦੇ ਅਤੇ ਵਿੱਤ ਕਮਿਸ਼ਨ ਤੋਂ ਇਲਾਵਾ ਪੰਜਾਬ ਸਰਕਾਰ ਵੱਲੋਂ ਕੁਝ ਨਹੀਂ ਮਿਲਿਆ। ਪਰੰਤੂ ਜਿਹੜਾ ਆਇਆ ਹੈ, ਉਹ ਵੀ ਲੱਗਣ ਦੀ ਕਗਾਰ ਤੇ ਨਹੀਂ ਹੈ ਕਿਉਂਕਿ ਸਾਡੇ ਕੋਲ ਪੰਚਾਇਤ ਸੈਕਟਰੀ ਹੀ ਨਹੀਂ ਹੈ। ਮੇਰੀ ਬੇਨਤੀ ਹੈ ਕਿਉਂਕਿ ਉਥੇ ਤਿੰਨ ਮਹੀਨੇ ਤੋਂ ਵੱਧ ਕੋਈ ਬੀ.ਡੀ.ਪੀ.ਓ. ਨਹੀਂ ਟਿਕਦਾ ਹੈ। ਉਥੇ ਜੇਈ ਵੀ ਕੋਈ ਨਹੀਂ ਹੈ ਅਤੇ ਪੰਚਾਇਤ ਸਕੱਤਰ ਵੀ ਨਹੀਂ ਹੈ। ਸੋ, ਅਜਿਹਾ ਹੋਣ ਨਾਲ ਕਿਵੇਂ ਸਾਡੇ ਹਲਕਾ ਗੜ੍ਹਸ਼ੰਕਰ ਅਤੇ ਮਾਹਿਲਪੁਰ ਦੇ ਕੰਮ ਪੂਰੇ ਹੋਣਗੇ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਸਟਾਫ ਦੀ ਘਾਟ ਨੂੰ ਪੂਰਾ ਕੀਤਾ ਜਾਵੇ।

**ਮੰਤਰੀ:** ਠੀਕ ਹੈ ਜੀ। ਸਰ, ਪੂਰਾ ਕਰ ਦਿੱਤਾ ਜਾਵੇਗਾ ਜੀ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮਸਲਾ ਇਹ ਹੈ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਪੰਜ ਪੰਚਾਇਤ ਸਕੱਤਰ ਤੈਨਾਤ ਹਨ, ਪਰ ਉਥੇ ਪੰਜ ਨਹੀਂ ਹਨ। ਉਨ੍ਹਾਂ ਵਿੱਚੋਂ ਸਿਰਫ ਦੋ ਤੈਨਾਤ ਹਨ, ਉਨ੍ਹਾਂ ਦੋਹਾਂ ਵਿੱਚੋਂ ਵੀ ਇੱਕ ਬਿਮਾਰ ਹੈ। ਕੀ ਮੰਤਰੀ ਸਾਹਿਬ ਆਸਵਾਸ਼ਨ ਦੇਣਗੇ ਕਿ ਕਿੰਨੇ ਟਾਈਮ ਵਿੱਚ ਗੜ੍ਹਸ਼ੰਕਰ ਹਲਕੇ ਵਿੱਚ ਪੰਚਾਇਤ ਸਕੱਤਰ ਪੂਰੇ ਹੋਣਗੇ?

**ਮਾਨਯੋਗ ਸਪੀਕਰ:** ਜੈ ਕ੍ਰਿਸ਼ਨ ਸਿੰਘ ਜੀ, ਮੰਤਰੀ ਜੀ ਨੇ ਪਹਿਲੀ ਗੱਲ ਕਹੀ ਹੈ ਕਿ ਜੋ ਤੁਸੀਂ ਕਿਹਾ ਹੈ, ਉਹ ਠੀਕ ਹੈ। ਤੁਸੀਂ ਕਿਹਾ ਹੈ ਕਿ ਉਥੇ ਘਾਟ ਹੈ, ਉਨ੍ਹਾਂ ਨੇ ਬਿਲਕੁਲ ਤੁਹਾਡੀ ਗੱਲ ਮੰਨੀ ਹੈ। ਦੂਜੀ ਗੱਲ, ਉਨ੍ਹਾਂ ਨੇ ਹਵਾਲਾ ਦਿੱਤਾ ਹੈ ਕਿ ਭਰਤੀ ਇਸ ਕਰਕੇ ਰੁਕੀ ਹੈ ਕਿ ਮਾਮਲਾ ਹਾਈਕੋਰਟ ਵਿੱਚ ਹੈ ਔਰ ਤੀਜੀ ਗੱਲ ਉਨ੍ਹਾਂ ਨੇ ਕਹੀ ਹੈ ਕਿ ਜਿਹੜੀ ਸਟਾਫ ਦੀ ਕਮੀ ਹੈ, ਉਹ ਅਸੀਂ ਜ਼ਰੂਰ ਪੂਰੀ ਕਰ ਦਿਆਂਗੇ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮੇਰਾ ਵੀ ਇਹੀ ਸਵਾਲ ਹੈ ਕਿ ਕੀ ਭਰਤੀ ਹੋਣ ਤੋਂ ਬਾਅਦ ਹੀ ਉਥੇ ਪੰਚਾਇਤ ਸਕੱਤਰ ਲੱਗਣਗੇ?

**ਮਾਨਯੋਗ ਸਪੀਕਰ:** ਨਹੀਂ, ਨਹੀਂ, ਇਹ ਉਸ ਨਾਲ ਨਹੀਂ ਜੋੜਿਆ ਹੈ, ਉਨ੍ਹਾਂ ਨੇ ਕਿਹਾ ਹੈ ਕਿ ਇਸ ਕਾਰਨ ਸਾਨੂੰ ਮੁਸ਼ਕਿਲ ਆਈ ਸੀ। ਲੇਕਿਨ ਤੁਹਾਡਾ ਜ਼ਰੂਰ ਪੂਰਾ ਕਰ ਦੇਣਗੇ। ਮੰਤਰੀ ਜੀ ਨੇ ਇਹ ਗੱਲ ਕਹੀ ਸੀ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮਾਮਲਾ ਇਹ ਹੈ ਕਿ ਪੂਰੇ ਮਾਲਵੇ ਵਿੱਚ ਜਿੰਨੇ ਪੰਚਾਇਤ ਸਕੱਤਰ ਹਨ, ਉਹ ਸਰਪਲੱਸ ਹਨ, ਉਥੇ ਵੱਧ ਹਨ ਕਿਉਂਕਿ ਉਸ ਸਮੇਂ ਜਿਹੜੀ ਭਰਤੀ ਹੋਈ ਸੀ, ਉਹ ਸਾਰੀ ਮਾਲਵੇ ਦੀ ਹੋ ਗਈ, ਦੁਆਬੇ ਨੂੰ ਉਦੋਂ ਵੀ ਇਗਨੋਰ ਕੀਤਾ ਗਿਆ। ਸਰ, ਜਦੋਂ ਤੱਕ ਨਵੀਂ ਭਰਤੀ ਨਹੀਂ ਹੁੰਦੀ, ਘੱਟੋ-ਘੱਟ ਉਦੋਂ ਤੱਕ ਤਾਂ ਕੋਈ ਭੇਜ ਦਿਓ।

**ਮਾਨਯੋਗ ਸਪੀਕਰ:** ਮੰਤਰੀ ਜੀ, ਇਸ ਗੱਲ ਤੇ ਗੌਰ ਕਰੋ, ਇਹ ਵਾਜਬ ਗੱਲ ਹੈ।

**ਮੰਤਰੀ:** ਜ਼ਰੂਰ ਕਰਾਂਗੇ ਜੀ, ਇਨ੍ਹਾਂ ਦਾ ਸਵਾਲ ਵਾਜਬ ਹੈ। ਛੇਤੀ ਭੇਜ ਦਿਆਂਗੇ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਬਹੁਤ-ਬਹੁਤ ਮਿਹਰਬਾਨੀ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਤੱਕ ਮਾਨਯੋਗ ਹਾਈਕੋਰਟ ਦੀ ਸਟੇਅ ਹੈ, ਉਦੋਂ ਤੱਕ ਘੱਟੋ-ਘੱਟ ਕੰਟਰੈਕਟ ਬੇਸ ਜਾਂ ਆਊਟਸੋਰਸਿੰਗ ਰਾਹੀਂ ਭਰਤੀ ਕਰਕੇ ਕੰਮ ਚਲਾ ਲਿਆ ਜਾਵੇ ਕਿਉਂਕਿ ਬਹੁਤ ਜਗ੍ਹਾਵਾਂ ਤੇ ਦਿੱਕਤ ਪੇਸ਼ ਆ ਰਹੀ ਹੈ। ਰੋੜੀ ਸਾਹਿਬ ਨੇ ਮੈਨੂੰ ਵੀ ਦੱਸਿਆ ਸੀ। ਬਹੁਤ ਵੱਡੀ ਦਿੱਕਤ ਹੈ, ਇਹ ਆਊਟਸੋਰਸਿੰਗ ਜਾਂ ਕੰਟਰੈਕਟ ਬੇਸਿਸ ਤੇ ਭਰਤੀ ਕਰ ਲਈ ਜਾਵੇ। ਇਸ ਤੋਂ ਇਲਾਵਾ ਜਿਹੜਾ ਘਰ-ਘਰ ਰੋਜ਼ਗਾਰ ਦਾ ਵਾਅਦਾ ਹੈ, ਉਹ ਵੀ ਕਾਫੀ ਹੱਦ ਤੱਕ ਪੂਰਾ ਹੋ ਜਾਵੇਗਾ।

---

*3119. (ਉੱਤਰ ਵੱਲੋਂ **ਸ਼੍ਰੀਮਤੀ ਅਰੁਨਾ ਚੌਧਰੀ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ** )

**Mr. Speaker:** Thank you. Thank you.

**ਸਰਦਾਰ ਨਿਰਮਲ ਸਿੰਘ:** ਇਹ ਮੈਨੂੰ ਲਿਖ ਕੇ ਵੀ ਆਇਆ ਹੈ। ਸਪੀਕਰ ਸਾਹਿਬ, ਕੀ ਇਹ ਟਾਈਮ ਬਾਊਂਡ ਕਰਨਗੇ? ਇਹ ਕਦੋਂ ਤੱਕ ਕੀਤਾ ਜਾਵੇਗਾ?

**ਮਾਨਯੋਗ ਸਪੀਕਰ:** ਕੀ ਇਸ ਨੂੰ ਸਮਾਂਬੱਧ ਕਰ ਸਕਦੇ ਹੋ?

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਪਹਿਲੇ ਪਰਪੋਜ਼ਲ ਘੱਗਾ ਪਿੰਡ ਵਿੱਚ ਸੀ ਕਿਉਂਕਿ ਉਹ ਨੈਸ਼ਨਲ ਹਾਈਵੇਅ ਵਿੱਚ ਆਉਣ ਕਾਰਨ ਉੱਥੇ ਜਗ੍ਹਾ ਦੀ ਪ੍ਰਾਬਲਮ ਆ ਗਈ ਸੀ। ਲੇਕਿਨ ਹੁਣ ਕੋਈ ਵੀ ਮੁਸ਼ਕਿਲ ਨਹੀਂ ਹੈ। ਇੱਕ ਹਫਤੇ ਦੇ ਵਿੱਚ ਵਿੱਚ ਇਸ ਦੇ ਐਸਟੀਮੇਟ ਲੱਗ ਜਾਣਗੇ। ਉਸ ਤੋਂ ਬਾਅਦ ਇਨ੍ਹਾਂ ਨੂੰ ਐਡਮਨਿਸਟ੍ਰੇਟਿਵ ਅਪਰੂਵਲ ਦੇ ਦਿੱਤੀ ਜਾਵੇਗੀ।

**Mr. Speaker:** Thank you. Thank you.

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਮੈਡਮ ਨੇ ਐਸ਼ੋਰੈਂਸ ਦਿੱਤੀ ਹੈ ਕਿ ਨਵੀਂ ਆਈ.ਟੀ.ਆਈ. ਬਣਾਉਣ ਤੇ ਸਰਕਾਰ ਵਿਚਾਰ ਕਰ ਰਹੀ ਹੈ। ਮੈਂ ਮੈਡਮ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੀਆਂ ਪੁਰਾਣੀਆਂ ਆਈ.ਟੀ.ਆਈਜ਼ ਹਨ। ਲੋਕਾਂ ਨੂੰ ਬੱਚਿਆਂ ਨੂੰ ਰੋਜ਼ਗਾਰ ਦੇਣਾ ਬਹੁਤ ਜ਼ਰੂਰੀ ਹੈ। ਕੀ ਉਨ੍ਹਾਂ ਵਾਸਤੇ ਪਿਛਲੇ ਸਾਲ ਜਾਂ ਹੁਣ ਵਾਲੇ ਬਜਟ ਦੇ ਵਿੱਚ ਤੁਸੀਂ ਪੈਸਾ ਰੱਖ ਰਹੇ ਹੋ ਕਿ ਕੋਈ ਭਰਤੀਆਂ ਕਰੀਏ ਜਾਂ ਬੱਚਿਆ ਨੂੰ ਟ੍ਰੇਨਿੰਗ ਦੇਈਏ? ਕਿਉਂਕਿ ਪਹਿਲਾਂ ਵਾਲੀਆਂ ਆਈ.ਟੀ.ਆਈਜ਼ ਦਾ ਬਹੁਤ ਬੁਰਾ ਹਾਲ ਹੈ।

**ਮਾਨਯੋਗ ਸਪੀਕਰ:** ਸਟਾਫ ਦੀ ਕਮੀ ਨੂੰ ਪੂਰਾ ਕਰਨ ਵਾਸਤੇ।

**ਮੰਤਰੀ:** 600 ਨਵੀਂ ਭਰਤੀ ਕਰਨ ਦੀ ਪ੍ਰੋਵੀਜ਼ਨ ਇਸ ਬਜਟ ਵਿੱਚ ਕੀਤੀ ਜਾ ਰਹੀ ਹੈ। ਇਸ ਦੇ ਨਾਲ ਕਾਫੀ ਹੱਦ ਤੱਕ ਸਟਾਫ ਦੀ ਮੁਸ਼ਕਿਲ ਨੂੰ ਦੂਰ ਕੀਤਾ ਜਾ ਸਕਦਾ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ:** 3065

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

*2988. **(ਉੱਤਰ ਵੱਲੋਂ , ਸ਼੍ਰੀ ਵਿਜੈ ਇੰਦਰ ਸਿੰਗਲਾ, ਲੋਕ ਨਿਰਮਾਣ ਮੰਤਰੀ)**

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਮਾਨਯੋਗ ਮੰਤਰੀ ਜੀ, ਤੁਹਾਡੇ ਤੋਂ ਇਹ ਕੰਮ ਜ਼ਰੂਰ ਕਰਵਾਉਣਾ ਹੈ। ਇਹ ਸੇਵਾ ਦਾ ਕੰਮ ਹੈ। ਪੰਜਾਬ ਵਿੱਚ ਲੋਕ ਭਲਾਈ ਦੇ ਵਿੱਚ ਕਾਫੀ ਐਨ.ਜ਼ੀ.ਓਜ਼ ਲੱਗੀਆਂ ਹੋਈਆਂ ਹਨ। ਜਿੱਥੇ ਸਰਕਾਰ ਲੇਟ ਪਹੁੰਚਦੀ ਹੈ ਇਹ ਐਨ.ਜੀ.ਓਜ਼ ਪਹਿਲਾਂ ਪਹੁੰਚ ਜਾਂਦੀਆਂ ਹਨ। ਕਿਰਪਾ ਕਰਕੇ ਇਨ੍ਹਾਂ ਦਾ ਟੋਲ ਜ਼ਰੂਰ ਮਾਫ ਕੀਤਾ ਜਾਵੇ। ਜਿਵੇਂ ਖਾਲਸਾ ਏਡ, ਯੂਨਾਈਟਿਡ ਸਿੱਖ ਹਨ, ਅਕਾਲ ਏਡ, ਲੁਧਿਆਣੇ ਤੋਂ ਮਨੁੱਖਤਾ ਦੀ ਸੇਵਾ ਸੁਸਾਇਟੀ ਹੈ, ਨਵਤੇਜ ਕਮਿਊਨਿਟੀ ਕਲੱਬ ਬਟਾਲਾ ਹੈ। ਮੰਤਰੀ ਜੀ, ਇਨ੍ਹਾਂ ਦਾ ਟੋਲ ਟੈਕਸ ਤੁਹਾਡੇ ਤੋਂ ਜ਼ਰੂਰ ਮਾਫ ਕਰਵਾਉਣਾ ਹੈ। ਇਨ੍ਹਾਂ ਦਾ ਟੋਲ ਟੈਕਸ ਮਾਫ ਕਰਕੇ ਜਾਇਓ। ਤੁਸੀਂ ਸਿਆਣੇ ਹੋ। ਤੁਹਾਡੇ ਤੇ ਮਾਣ ਹੈ।

**ਮੰਤਰੀ:** ਮੈਂ ਮਾਨਯੋਗ ਮੈਂਬਰ ਦੀ ਗੱਲ ਦੇ ਨਾਲ ਸਹਿਮਤ ਹਾਂ ਕਿ ਇਹ ਸਮਾਜ ਸੇਵੀ ਜਥੇਬੰਦੀਆਂ ਦੀ ਗੱਲ ਕਰਦੇ ਹਨ ਕਿ ਜਦੋਂ ਵੀ ਕਿਤੇ ਪੰਜਾਬ ਵਿੱਚ ਲੋੜ ਪੈਂਦੀ ਹੈ..

**ਮਾਨਯੋਗ ਸਪੀਕਰ:** ਮੰਤਰੀ ਜੀ, ਇਨ੍ਹਾਂ ਨੇ ਤੁਹਾਡੇ ਤੇ ਬਹੁਤ ਮਾਣ ਕੀਤਾ ਹੈ।

**ਮੰਤਰੀ:** ਇਸ ਵਿੱਚ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਆਲਰੇਡੀ ਐਗਜ਼ਿਸਟਿੰਗ ਟੋਲ ਪਲਾਜ਼ਾ ਹਨ ਇਨ੍ਹਾਂ ਦੇ ਐਗਰੀਮੈਂਟਸ 2004 ਅਤੇ 2013 ਦੇ ਵਿੱਚ ਪਹਿਲਾਂ ਤੋਂ ਹੀ ਐਗਜ਼ੀਕਿਊਟ ਹੋਏ ਹਨ। ਇਹ ਬਹੁਤ ਲੰਮੇ ਐਗਰੀਮੈਂਟਸ 25-25 ਸਾਲਾਂ ਦੇ ਹੁੰਦੇ ਹਨ। Different agreements executed at different point of time. ਉਨ੍ਹਾਂ ਦੀ ਵੱਖ ਵੱਖ ਮਿਆਦ ਹੈ। ਜਿਹੜੀ ਮੈਂਬਰ ਸਾਹਿਬ ਦੀ ਗੱਲ ਆਈ ਹੈ ਤਾਂ ਮੈਂ ਕਹਿਣਾ ਚਾਹੁੰਦਾ ਹੈ ਕਿ ਭਵਿੱਖ ਵਿੱਚ ਜਦੋਂ ਟੋਲ ਰੋਡਜ਼ ਵਿੱਚ ਨਵੇਂ ਐਗਰੀਮੈਂਟਸ ਦੀ ਤਜਵੀਜ਼ ਹੋਵੇਗੀ ਉਸ ਦੇ ਵਿੱਚ ਅਸੀਂ ਇਸ ਗੱਲ ਨੂੰ ਕੰਸੀਡਰ ਕਰ ਸਕਦੇ ਹਾਂ। ਉਹ ਵੀ ਉਨ੍ਹਾਂ ਸੜਕਾਂ ਤੇ ਕਰ ਸਕਦੇ ਹਾਂ ਜਿੱਥੇ ਪੰਜਾਬ ਦੀਆਂ ਸੜਕਾਂ ਹਨ ਅਤੇ ਪੰਜਾਬ ਨੇ ਟੋਲ ਪਲਾਜ਼ਾ ਲਗਾਏ ਹਨ।

**Mr. Speaker:** Thank you. Thank you. ਹਾਂ ਜੀ, ਖਹਿਰਾ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਸਿੰਗਲਾ ਸਾਹਿਬ ਦੇ ਨਾਲ ਜੁੜਿਆ ਹੋਇਆ ਇੱਕ ਇੰਪਾਰਟੈਂਟ ਇਸ਼ੂ ਹੈ। ਜਿਹੜਾ ਜੰਮੂ-ਕੱਟੜਾ ਐਕਸਪ੍ਰੈਸ ਵੇਅ ਬਣ ਰਿਹਾ ਹੈ ਉੱਥੇ ਸੰਗਰੂਰ ਅਤੇ ਪਟਿਆਲਾ ਦੇ ਫਾਰਮਰਜ਼ protest ਕਰ ਰਹੇ ਹਨ। ਉਨ੍ਹਾਂ ਦੀਆਂ ਜ਼ਮੀਨਾਂ ਦੀ ਕੀਮਤ ਸਿਰਫ 25 ਲੱਖ ਰੁਪਿਆ ਲਗਾਈ ਜਾ ਰਹੀ ਹੈ। ਸਿੰਗਲਾ ਸਾਹਿਬ ਦੇ ਅਧੀਨ ਇੱਕ ਕਮੇਟੀ ਬਣਾਈ ਸੀ ਕਿ ਉਨ੍ਹਾਂ ਦੀ ਗੱਲ ਸੁਣ ਲਵੋ ਕਿ ਉਨ੍ਹਾਂ ਦੀਆਂ ਵਾਜਬ ਡਿਮਾਂਡਸ ਨੂੰ ਕੰਸੀਡਰ ਕਰ ਲੈਣ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਸਵਾਲ ਬੜੇ ਘੱਟ ਲਗਦੇ ਹਨ ਜੀ, ਇਹ ਬੜਾ ਮੁਸ਼ਕਿਲ ਹੈ ਜੀ। ਵੈਸੇ ਮੈਂ ਇਨ੍ਹਾਂ ਦੀ ਗੱਲ ਸੁਣ ਲਈ ਹੈ। ਜਿਹੜੇ ਲੋਕ ਪ੍ਰਾਟੈਸਟ ਕਰ ਰਹੇ ਹਨ, ਇਹ ਇਨ੍ਹਾਂ ਦੇ ਜ਼ਿਲ੍ਹੇ ਪਟਿਆਲੇ ਅਤੇ ਸੰਗਰੂਰ ਦੇ ਹਨ। I will be grateful ਕਿ ਉਨ੍ਹਾਂ ਦੀ ਗੱਲ ਸੁਣ ਕੇ ਉਨ੍ਹਾਂ ਨੂੰ ਵਾਜਬ ਭਾਅ ਹੀ ਚੰਗਾ ਦਿਵਾ ਦਿਓ।

**ਲੋਕ ਨਿਰਮਾਣ ਮੰਤਰੀ :** ਸਪੀਕਰ ਸਾਹਿਬ, ਹਾਲਾਂਕਿ ਇਹ ਸਵਾਲ ਇਸ ਨਾਲ ਜੁੜਿਆ ਹੋਇਆ ਨਹੀਂ ਹੈ ਕਿਉਂਕਿ ਇਹ ਸਾਰੇ ਪੰਜਾਬ ਦੇ ਕਿਸਾਨਾਂ ਨਾਲ ਜੁੜਿਆ ਹੋਇਆ ਮੁੱਦਾ ਹੈ। ਅਸੀਂ ਸਾਰੇ ਅਤੇ ਮਾਨਯੋਗ ਮੁੱਖ ਮੰਤਰੀ ਪੰਜਾਬ ਨੇ ਵੀ ਇਸ ਗੱਲ ਵੱਲ ਨਿੱਜੀ ਤੌਰ ਤੇ ਧਿਆਨ ਦੇ ਕੇ ਇੱਕ ਕਮੇਟੀ ਦਾ ਗਠਨ ਕੀਤਾ। ਹੁਣ ਤੱਕ ਅਸੀਂ ਪਿਛਲੇ ਇੱਕ ਮਹੀਨੇ ਵਿੱਚ ਅਸੀਂ ਦੋ ਮੀਟਿੰਗਾਂ ਸਾਰੇ ਜ਼ਿਲ੍ਹਿਆਂ ਦੇ ਪ੍ਰਧਾਨ ਅਤੇ ਜਿਹੜੀ ਉਨ੍ਹਾਂ ਦੀ ਸੰਘਰਸ਼ ਕਮੇਟੀ ਬਣੀ ਹੋਈ ਹੈ। ਅਸੀਂ ਉਨ੍ਹਾਂ ਨਾਲ ਮੁਲਾਕਾਤ ਕਰ ਚੁੱਕੇ ਹਾਂ। ਜੋ ਵੀ ਗੱਲਾਂ ਹਨ, ਉਨ੍ਹਾਂ ਵੱਲੋਂ ਸਾਡੇ ਧਿਆਨ ਵਿੱਚ ਲਿਆ ਦਿੱਤੀਆਂ ਗਈਆਂ ਹਨ। ਜਿਹੜਾ ਇਹ ਹਾਈਵੇਅ ਬਣਨਾ ਹੈ ਇਹ ਹਾਈਵੇਅ ਅਥਾਰਿਟੀ ਆਫ ਇੰਡੀਆ ਨੇ ਬਣਾਉਣਾ ਹੈ। ਨੈਸ਼ਨਲ ਹਾਈਵੇਅ ਅਥਾਰਿਟੀ ਦੇ ਅਧੀਨ ਜੋ ਵੀ ਗੱਲਾਂ ਆਉਂਦੀਆਂ ਸਨ, ਉਨ੍ਹਾਂ ਗੱਲਾਂ ਨੂੰ ਅਸੀਂ ਪੰਜਾਬ ਸਰਕਾਰ ਦੇ ਪੱਧਰ ਤੇ ਭਾਰਤ ਸਰਕਾਰ ਨਾਲ ਟੇਕਅੱਪ ਕੀਤਾ ਹੈ ਅਤੇ ਕਿਹਾ ਕਿ ਜਿਹੜੀਆਂ ਗੱਲਾਂ ਉਨ੍ਹਾਂ ਦੇ ਪੱਧਰ ਤੇ ਪੂਰੀਆਂ ਹੋ ਸਕਦੀਆਂ ਹਨ, ਉਨ੍ਹਾਂ ਨੂੰ ਮਨਜ਼ੂਰੀ ਦੇਣ। ਜਿੱਥੋਂ ਤੱਕ ਲੈਂਡ ਐਕੂਜੀਸ਼ਨ ਦੀ ਕਾਸਟ ਦੀ ਗੱਲ ਹੈ, ਜੋ ਵੱਧ ਤੋਂ ਵੱਧ ਹੋ ਸਕੇਗਾ ਉਹ ਪੰਜਾਬ ਸਰਕਾਰ ਵੱਲੋਂ ਅਸੀਂ ਕਰਾਂਗੇ। ਲੇਕਿਨ ਜਿਹੜਾ ਐਕੂਜੀਸ਼ਨ ਪ੍ਰਾਸੈੱਸ ਹੈ, ਇਹ ਗੌਰਮਿੰਟ ਆਫ ਇੰਡੀਆ ਦਾ ਲਾਅ ਹੈ, ਉਸ ਅਧੀਨ ਹੋਣੀ ਹੈ। ਇਸ ਕਰਕੇ ਅਸੀਂ ਉਸ ਲਾਅ ਨੂੰ ਮੱਦੇਨਜ਼ਰ ਰੱਖਦੇ ਹੋਏ, ਜੋ ਅਸੀਂ ਪੰਜਾਬ ਸਰਕਾਰ ਵੱਲੋਂ ਕਰ ਸਕਦੇ ਹੋਏ, ਉਹ ਅਸੀਂ ਵੱਧ ਤੋਂ ਵੱਧ ਕਰਕੇ ਦਿਆਂਗੇ।

---

## ਅਮਲੋਹ ਵਿਖੇ ਆਈ.ਟੀ.ਆਈ. ਖੋਲ੍ਹਣਾ

*3147 . **ਜਵਾਬ ਵੱਲੋਂ ਸ਼੍ਰੀਮਤੀ ਅਰੁਣਾ ਚੌਧਰੀ (ਟਰਾਂਸਪੋਰਟ ਮੰਤਰੀ) (ਪੰਜਾਬੀ ਵਿੱਚ)**

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਸ਼ੁਕਰੀਆ। ਮੈਂ ਤਾਂ ਆਸ ਕਰਦਾ ਸੀ ਕਿ ਵਜ਼ੀਰ ਸਾਹਿਬ ਆਪ ਇਸ ਦਾ ਜਵਾਬ ਦੇਣਗੇ। ਚਲੋ, ਸਾਡੀ ਵੱਡੀ ਭੈਣ ਨੇ ਇਸ ਦਾ ਜਵਾਬ ਦਿੱਤਾ ਹੈ। ਸਪੀਕਰ ਸਾਹਿਬ, ਇਹ ਮੇਰੇ ਕੋਲ ਕੁਝ ਪ੍ਰੈੱਸ ਕਟਿੰਗਜ਼ ਹਨ, (ਹੱਥ ਵਿੱਚ ਕਾਗਜ਼ ਦਿਖਾਉਂਦੇ ਹੋਏ) ਇਹ ਕਟਿੰਗ 26 ਜਨਵਰੀ, 2019 ਦੀਆਂ ਹਨ। ਜਦੋਂ ਆਈ.ਟੀ.ਆਈ. ਬਣਾਉਣ ਦੀ ਅਨਾਊਂਸਮੈਂਟ ਹੋਈ ਸੀ। ਸਾਡੇ ਵਜ਼ੀਰ ਸਾਹਿਬ ਆਪ ਆ ਕੇ ਅਮਲੋਹ ਆਈ.ਟੀ.ਆਈ. ਬਣਾਉਣ ਦਾ ਐਲਾਨ ਕਰਕੇ ਗਏ ਸੀ। ਇਹ 26 ਜਨਵਰੀ, 2019 ਦੀ ਗੱਲ ਹੈ। ਮੈਨੂੰ ਜਿਹੜਾ ਇਹ ਜਵਾਬ ਆਇਆ ਹੈ, ਇਸ ਦਾ ਟੈਂਡਰ ਕੱਲ੍ਹ ਲਗਾਇਆ ਗਿਆ ਹੈ। ਕਾਗਜ਼ਾਂ ਅਧੀਨ ਲਿਖਿਆ ਗਿਆ ਹੈ ਕਿ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਨੂੰ ਆਈ.ਟੀ.ਆਈ. ਦੀ ਉਸਾਰੀ ਦਾ ਕੰਮ ਦਿੱਤਾ ਗਿਆ ਹੈ। ਇਹ ਕੱਲ੍ਹ ਮਿਤੀ 01 ਮਾਰਚ, 2021 ਨੂੰ ਦਿੱਤੀ ਗਈ ਹੈ। ਸਵਾਲ ਲੱਗਣ ਤੋਂ ਬਾਅਦ ਕੱਲ੍ਹ ਇਸ ਦਾ ਜਵਾਬ ਭੇਜਿਆ ਗਿਆ ਹੈ। ਦੂਜੀ ਗੱਲ, ਸਪੀਕਰ ਸਾਹਿਬ, ਜਿਹੜੀ ਮੈਂ ਇੱਥੇ ਬੈਠੇ ਨੇ ਮਹਿਸੂਸ ਕੀਤੀ ਹੈ। ਸਾਡੇ ਮੈਂਬਰ ਸਾਹਿਬਾਨ ਨੇ ਪਿੱਛੋਂ ਪੁੱਛਿਆ ਸੀ ਤੇ ਮੰਤਰੀ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਆਈ.ਟੀ.ਆਈ. ਘੱਗਾ ਵਿਖੇ ਲੱਗਣ ਦੀ ਜਗ੍ਹਾ ਹੁਣ ਸ਼ੁਤਰਾਣੇ ਲਗਾਇਆ ਜਾ ਰਿਹਾ ਹੈ। ਮੇਰੇ ਕੋਲ ਮੰਤਰੀ ਸਾਹਿਬ ਦੀ press statement ਹੈ।ਜਿਸ ਦਾ ਡਾਕਟਰ ਅਮਰ ਸਿੰਘ ਜੀ ਨੇ ਅਤੇ ਕੈਬਨਿਟ ਮੰਤਰੀ ਸਾਹਿਬ ਨੇ ਜਾ ਕੇ 18 ਨਵੰਬਰ ਨੂੰ ਟਰੇਨਿੰਗ ਸੈਂਟਰ ਬੱਸੀਆਂ ਪਿੰਡ ਵਿੱਚ ਲਗਾਇਆ ਹੈ। ਇਹ ਇੰਸਟੀਚਿਊਟ ਸ੍ਰੀ ਗੁਰੂ ਗੋਬਿੰਦ ਸਿੰਘ ਇੰਡਸਟਰੀਅਲ ਟਰੇਨਿੰਗ ਇੰਸਟੀਚਿਊਟ, ਬੱਸੀਆਂ ਹੈ। ਸਾਡੇ ਵਜ਼ੀਰ ਸਾਹਿਬ ਨੇ ਰਾਏਕੋਟ ਵਿੱਚ ਜਾ ਕੇ ਸਾਡੇ ਐਮ.ਪੀ. ਸਾਹਿਬ ਦੇ ਖੇਤਰ ਵਿੱਚ ਉਦਘਾਟਨ ਕੀਤਾ। ਇਸ ਵਿੱਚ 7-8 ਆਈ.ਟੀ.ਆਈ. ਲਿਖੇ ਹਨ, ਜਿਸ ਵਿੱਚ ਸ਼ੁਤਰਾਣੇ ਦਾ ਵੀ ਜ਼ਿਕਰ ਨਹੀਂ ਕੀਤਾ। ਕਿਉਂਕਿ ਇਹ ਪੰਜਾਬ ਵਿੱਚ ਆਈ.ਟੀ.ਆਈ. ਬਣਨੇ ਹਨ। ਮੈਂ ਤੁਹਾਡੇ ਮਾਧਿਅਮ ਜ਼ਰੀਏ ਬੇਨਤੀ ਕਰਾਂਗਾ ਕਿ ਪਹਿਲਾਂ ਤਾਂ ਇਹ ਮੈਨੂੰ ਇਹ ਦੱਸਣ ਕਿ 50:50 ਰੇਸ਼ੋ ਦੇ ਤਹਿਤ ਆਈ.ਕੇ.ਜੀ. ਪੀ.ਟੀ.ਯੂ. ਕਪੂਰਥਲਾ ਅਤੇ ਪੰਜਾਬ ਰਾਜ ਤਕਨੀਕੀ ਸਿੱਖਆ ਅਤੇ ਉਦਯੋਗਿਕ ਸਿਖਲਾਈ ਬੋਰਡ ਵੱਲੋਂ ਲਗਾਏ ਟੈਂਡਰ ਦੀ ਕਾਸਟ ਕਿੰਨੀ ਹੈ। ਇਨ੍ਹਾਂ ਨੇ ਦੱਸਿਆ ਹੈ ਕਿ 2 ਸਾਲ ਦਾ ਸਮਾਂ ਟੈਂਡਰ ਲਗਾਉਣ ਨੂੰ ਲੱਗਿਆ ਹੈ ਅਤੇ 9 ਮਹੀਨੇ ਵਿੱਚ ਮੁਕੰਮਲ ਕਰਨ ਦਾ ਵਾਅਦਾ ਇਨ੍ਹਾਂ ਨੇ ਕੀਤਾ ਹੈ। ਮੈਂ ਉਮੀਦ ਕਰਦਾ ਹਾਂ ਕਿ ਇਸ ਤਹਿਤ ਪਾਬੰਦੀ ਮਨਿਸਟਰ ਸਾਹਿਬ ਨੂੰ ਹੀ ਕੀਤਾ ਜਾਏ, ਮੈਂ ਚਾਹੁੰਦਾ ਸੀ ਕਿ ਇਹ ਜਵਾਬ ਮਨਿਸਟਰ ਸਾਹਿਬ ਦੇ ਜ਼ਰੀਏ ਹੀ ਆਉਂਦਾ। ਮੈਂ ਤੁਹਾਨੂੰ ਇਹ ਬੇਨਤੀ ਕਰਾਂਗਾ ਕਿ ਜਿਸ ਦਿਨ ਮਨਿਸਟਰ ਸਾਹਿਬ ਇੱਥੇ ਆਉਂਦੇ ਹਨ, ਉਦੋਂ ਤੱਕ ਇਹ ਸਵਾਲ ਪੋਸਟਪੋਨ ਕੀਤਾ ਜਾਵੇ ਕਿਉਂਕਿ ਸਾਡੀ

ਵੱਡੀ ਭੈਣ ਇਸ ਸਬੰਧੀ ਨਹੀਂ ਦੱਸ ਸਕਣਗੇ। ਕਾਸਟਿੰਗ ਜਾਂ ਖਰਚੇ ਸਬੰਧੀ ਇਹ ਨਹੀਂ ਦੱਸ ਸਕਣਗੇ ਕਿ ਕਿੰਨਾ ਖਰਚਾ ਹੋਇਆ ਹੈ।

**ਮਾਨਯੋਗ ਸਪੀਕਰ :** ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ। ਪ੍ਰਸ਼ਨ ਖਤਮ ਹੁੰਦੇ ਹਨ, ਹੁਣ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---

## ANNOUNCEMENTS BY THE SPEAKER REG.

### (i) PANEL OF CHAIRMEN

**ਮਾਨਯੋਗ ਸਪੀਕਰ** : ਅਨਾਊਸਮੈਂਟ।

)i( ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13 (1) ਦੇ ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਦੇ ਲਈ ਨਾਮਜ਼ਦ ਕਰਦਾ ਹਾਂ

1. ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ,
2. ਸਰਦਾਰ ਗੁਰਕੀਰਤ ਸਿੰਘ ਕੋਟਲੀ,
3. ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ,
4. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ

### (ii) LAYING OF GOVERNOR'S ADDRESS ON THE TABLE OF THE HOUSE:

ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 18 ਦੀ ਪੈਰਵੀ ਵਿੱਚ ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਾਜਪਾਲ ਜੀ ਨੇ ਸੰਵਿਧਾਨ ਦੇ ਅਨੁਛੇਦ 176(1) ਦੇ ਅਧੀਨ 1 ਮਾਰਚ, 2021 ਨੂੰ 11.00 ਵਜੇ ਪੂਰਵ ਦੁਪਹਿਰ, ਪੰਜਾਬ ਵਿਧਾਨ ਸਭਾ ਨੂੰ ਭਾਸ਼ਣ ਦੇਣ ਦੀ ਕਿਰਪਾਲਤਾ ਕੀਤੀ ਹੈ। ਭਾਸ਼ਣ ਦੀ ਇੱਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ANNOUNCEMENT BY THE SECRETARY

**ਮਾਨਯੋਗ ਸਪੀਕਰ :** ਹੁਣ ਸਕੱਤਰ ਸਾਹਿਬ ਅਨਾਊਂਸਮੈਂਟ ਕਰਨਗੇ।

**ਸਕੱਤਰ** : ਸ਼੍ਰੀਮਾਨ ਜੀ ਮੈਂ, 15ਵੀਂ ਪੰਜਾਬ ਵਿਧਾਨ ਸਭਾ ਦੌਰਾਨ ਇਸ ਦੇ 10ਵੇਂ (ਵਿਸ਼ੇਸ਼)/ ਗਿਆਰਵੇਂ/ ਬਾਰ੍ਹਵੇਂ/ ਤੇਰ੍ਹਵੇਂ (ਵਿਸ਼ੇਸ਼) ਸਮਾਗਮਾਂ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦੀ ਹਾਂ:-

1. ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020
2. ਪੰਜਾਬ ਨਮਿੱਤਣ ਬਿਲ, 2020
3. ਪੰਜਾਬ ਨਮਿੱਤਣ (ਨੰ: 2) ਬਿਲ, 2020
4. ਦ ਪੰਜਾਬ ਮੈਨੇਜਮੈਂਟ ਐਂਡ ਟ੍ਰਾਂਸਫਰ ਆਫ ਮਿਊਂਸਪਲ ਪ੍ਰਾਪਰਟੀਜ਼ ਬਿਲ, 2020
5. ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2020
6. ਦ ਪੰਜਾਬ ਸਲੱਮ ਡਵੈਲਰਜ਼ (ਪ੍ਰੋਪਰਾਇਟਰੀ ਰਾਈਟਜ਼) ਬਿਲ, 2020
7. ਸ੍ਰੀ ਗੁਰੂ ਤੇਗ ਬਹਾਦਰ ਸਟੇਟ ਯੂਨੀਵਰਸਿਟੀ ਆਫ ਲਾਅ, ਪੰਜਾਬ ਬਿਲ, 2020
8. ਪੰਜਾਬ ਚੰਗਾ ਆਚਰਨ ਵਾਲੇ ਕੈਦੀਆਂ (ਅਸਥਾਈ ਰਿਹਾਈ) ਸੋਧਨਾ ਬਿਲ, 2020
9. ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਦੂਜੀ ਸੋਧਨਾ) ਬਿਲ, 2020
10. ਦ ਪੰਜਾਬ ਕਲੀਨੀਕਲ ਐਸਟੈਬਲਿਸ਼ਮੈਂਟ (ਰਜਿਸਟ੍ਰੇਸ਼ਨ ਐਂਡ ਰੈਗੂਲੇਸ਼ਨ) ਬਿਲ, 2020
11. ਦ ਕੰਟਰੈਕਟ ਲੇਬਰ (ਰੈਗੂਲੇਸ਼ਨ ਐਂਡ ਐਬੋਲਿਸ਼ਨ) (ਪੰਜਾਬ ਸੋਧਨਾ) ਬਿਲ, 2020
12. ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2020
13. ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਦੂਜੀ ਸੋਧਨਾ) ਬਿਲ, 2020
14. ਪੰਜਾਬ ਰਾਜ ਚੌਕਸੀ ਕਮਿਸ਼ਨ ਬਿਲ, 2020
15. ਦ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2020
16. ਦ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020
17. ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2020
18. ਦ ਪੰਜਾਬ (ਭੂਮੀਹੀਣ, ਘੱਟ ਜ਼ਮੀਨ ਵਾਲੇ ਅਤੇ ਛੋਟੇ ਕਿਸਾਨਾਂ ਦੀ ਭਲਾਈ ਅਤੇ ਸੈਟਲਮੈਂਟ) ਅਲਾਟਮੈਂਟ ਆਫ ਸਟੇਟ ਗੌਰਮਿੰਟ ਲੈਂਡ ਬਿਲ, 2020
19. ਦ ਫੈਕਟਰੀਜ਼ (ਪੰਜਾਬ ਸੋਧਨਾ) ਬਿਲ, 2020

## ANNOUNCEMENT BY THE SPEAKER REG.IMPLEMENTATION OF NEVA (NATIONAL E-VIDHAN APPLICATION)

ਮੈਂ ਸਦਨ ਨੂੰ ਸੂਚਿਤ ਕਰਨਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਦੇ ਸੰਸਦੀ ਕਾਜ ਮੰਤਰਾਲੇ ਵੱਲੋਂ ਡਿਜ਼ੀਟਲ ਇੰਡੀਆ ਪ੍ਰੋਗਰਾਮ ਦੇ ਤਹਿਤ ਸਾਰੇ ਭਾਰਤ ਦੀਆਂ ਵਿਧਾਨਕ ਸੰਸਥਾਵਾਂ ਵਾਸਤੇ ਈ-ਵਿਧਾਨ ਪ੍ਰੋਜੈਕਟ ਸ਼ੁਰੂ ਕੀਤਾ ਗਿਆ ਹੈ ਅਤੇ ਇਸ ਵਾਸਤੇ ਨੈਸ਼ਨਲ ਈ-ਵਿਧਾਨ ਐਪਲੀਕੇਸ਼ਨ (NeVA)

ਤਿਆਰ ਕੀਤੀ ਗਈ ਹੈ। ਇਸ ਦੇ ਲਾਗੂ ਹੋਣ ਨਾਲ ਸਦਨ ਵਿੱਚ ਰੱਖੇ ਜਾਣ ਵਾਲੇ ਕਾਗਜ਼-ਪੱਤਰ ਡਿਜ਼ੀਟਾਈਜ਼ ਤਰੀਕੇ ਨਾਲ ਰੱਖੇ ਜਾਣਗੇ। ਵਿਧਾਨ ਸਭਾ ਤੇ ਇਸ ਦੇ ਮਾਨਯੋਗ ਮੈਂਬਰਾਂ ਵਿਚਕਾਰ ਅਤੇ ਵਿਧਾਨ ਸਭਾ ਤੇ ਰਾਜ ਦੇ ਸਾਰੇ ਵਿਭਾਗਾਂ ਵਿਚਕਾਰ ਸੂਚਨਾ ਦਾ ਆਦਾਨ ਪ੍ਰਦਾਨ ਵੀ ਇਲੈਕਟ੍ਰੋਨਿਕ ਤਰੀਕੇ ਨਾਲ ਸ਼ੁਰੂ ਹੋ ਜਾਵੇਗਾ। ਇਸ ਤਰ੍ਹਾਂ ਵਿਧਾਨ ਸਭਾ ਦੀ ਕਾਰਵਾਈ ਪੇਪਰਲੈੱਸ ਹੋ ਜਾਵੇਗੀ, ਜਿਸ ਨਾਲ ਹਰ ਸਾਲ ਬਹੁਤ ਸਾਰੇ ਪੇਪਰ ਅਤੇ ਪੈਸੇ ਦੀ ਬੱਚਤ ਹੋਣ ਨਾਲ ਸਰਕਾਰ ਨੂੰ ਹਰ ਸਾਲ ਕਰੋੜਾਂ ਰੁਪਏ ਦਾ ਫਾਇਦਾ ਹੋਵੇਗਾ।

ਮੈਨੂੰ ਆਪ ਸਭ ਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਦੇਸ਼ ਦੇ ਸਾਰੇ ਸੂਬਿਆਂ ਵਿਚੋਂ ਸਾਡੇ ਸੂਬੇ ਨੇ ਸਭ ਤੋਂ ਪਹਿਲਾਂ ਕੇਂਦਰ ਸਰਕਾਰ ਨਾਲ ਇਸ ਮੰਤਵ ਲਈ ਐਮ.ਓ.ਯੂ. ਸਾਈਨ ਕੀਤਾ ਹੈ ਅਤੇ ਇਸ ਐਪਲੀਕੇਸ਼ਨ ਵਿੱਚ ਲੋੜੀਂਦਾ ਡਾਟਾ ਐਂਟਰ ਕਰਨ ਲਈ ਪੰਜਾਬ ਵਿਧਾਨ ਸਭਾ ਨੂੰ ਪਹਿਲਾ ਸਥਾਨ ਹਾਸਿਲ ਕਰਨ ਦਾ ਮਾਣ ਵੀ ਮਿਲ ਚੁੱਕਿਆ ਹੈ। ਇਸ ਸਮੇਂ ਪੰਜਾਬ ਲਈ ਕੇਂਦਰ ਸਰਕਾਰ ਨੇ 12 ਕਰੋੜ 31 ਲੱਖ ਰੁਪਏ ਅਨੁਮਾਨ ਦਾ ਇਹ ਪ੍ਰੋਜੈਕਟ ਮਨਜ਼ੂਰ ਕਰ ਦਿੱਤਾ ਹੈ ਜਿਸ ਵਿੱਚੋਂ 60 ਪ੍ਰਤੀਸ਼ਤ ਰਾਸ਼ੀ ਕੇਂਦਰ ਸਰਕਾਰ ਨੇ ਦੇਣੀ ਹੈ ਅਤੇ 40 ਪ੍ਰਤੀਸ਼ਤ ਰਾਸ਼ੀ ਪੰਜਾਬ ਸਰਕਾਰ ਨੇ ਦੇਣੀ ਹੈ। ਕੇਂਦਰ ਸਰਕਾਰ ਵੱਲੋਂ 20 ਪ੍ਰਤੀਸ਼ਤ ਦੀ ਪਹਿਲੀ ਕਿਸ਼ਤ ਵਜੋਂ 1,47,72,612 ਰੁਪਏ ਰਿਲੀਜ਼ ਕਰ ਦਿੱਤੇ ਗਏ ਹਨ ਅਤੇ ਸਾਡੀ ਸਰਕਾਰ ਨੇ ਵੀ ਆਪਣੇ ਸ਼ੇਅਰ ਦੀ ਰਕਮ ਇਸ ਮੰਤਵ ਲਈ ਰਿਲੀਜ਼ ਕਰ ਦਿੱਤੀ ਹੈ। ਮਾਨਯੋਗ ਮੈਂਬਰਾਂ ਨੂੰ ਡਿਜ਼ੀਟਾਈਜ਼ ਇਨਫਰਮੇਸ਼ਨ ਦੇਣ ਲਈ ਸਦਨ ਅੰਦਰ ਸਾਰੇ ਮੈਂਬਰਾਂ ਦੇ ਟੇਬਲਾਂ ਤੇ ਟੱਚ ਸਕਰੀਨ ਡਿਵਾਈਸ ਲਗਾਈਆਂ ਜਾਣੀਆਂ ਹਨ, ਜਿਨ੍ਹਾਂ ਨੂੰ ਇੰਟਰਨੈਟ ਨਾਲ ਜੋੜਨ ਵਾਸਤੇ ਇਸ ਚੈਂਬਰ ਅੰਦਰ ਵਾਈਫਾਈ ਨੋਡ ਲਗਾਈਆਂ ਜਾਣਗੀਆਂ। ਇਸ ਤੋਂ ਇਲਾਵਾ ਵਿਧਾਨ ਸਭਾ ਬਿਲਡਿੰਗ ਵਿੱਚ ਵਾਈਫਾਈ ਕੁਨੈਕਟੇਵਿਟੀ ਮੁਹੱਈਆ ਕਰਵਾਉਣ ਲਈ ਲੋੜੀਂਦੀਆਂ ਤਾਰਾਂ ਵੀ ਵਿਛਾਈਆਂ ਜਾਣੀਆਂ ਹਨ।

ਪੰਜਾਬ ਵਿਧਾਨ ਸਭਾ ਸਕੱਤਰੇਤ ਇਸ ਬਿਲਡਿੰਗ ਦੇ ਹੈਰੀਟੇਜ ਸਟੇਟਸ ਨੂੰ ਬਰਕਰਾਰ ਰੱਖਣ ਦੇ ਹਰ ਉਪਾਅ ਕਰੇਗਾ ਪਰ ਭਾਰਤ ਸਰਕਾਰ ਦੇ ਇਸ ਮਹੱਤਵਪੂਰਣ ਪ੍ਰੋਜੈਕਟ ਨੂੰ ਲਾਗੂ ਕਰਨ ਲਈ ਜੇਕਰ ਕਿਤੇ ਵੀ ਕਿਸੇ ਕਿਸਮ ਦੇ ਬਦਲਾਅ ਦੀ ਜਰੂਰਤ ਹੋਵੇਗੀ ਤਾਂ ਉਸ ਲਈ ਹਾਊਸ ਅਤੇ ਸਪੀਕਰ ਸਮਰਥ ਹਨ ਅਤੇ ਕਿਸੇ ਨੂੰ ਜਵਾਬਦੇਹ ਨਹੀਂ ਹਨ।

ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਨੈਸ਼ਨਲ ਈ-ਵਿਧਾਨ ਐਪਲੀਕੇਸ਼ਨ ਦੀ ਮੋਬਾਈਲ ਐਪ ਵੀ ਮੌਜੂਦ ਹੈ ਜੋ ਕਿ ਐਂਡਰਾਇਡ ਯੂਜ਼ਰਜ਼ ਗੂਗਲ ਪਲੇਅ ਸਟੋਰ ਤੋਂ ਅਤੇ ਐਪਲ ਯੂਜ਼ਰਜ਼ ਐਪਲ ਸਟੋਰ ਤੋਂ ਇਹ ਐਪ ਡਾਊਨਲੋਡ ਕਰ ਸਕਦੇ ਹਨ। ਇਸ ਸੈਸ਼ਨ ਦੌਰਾਨ ਗਵਰਨਰ ਐਡਰੈਸ ਵਿਧਾਨ ਸਭਾ ਦੀ ਵੈਬਸਾਈਟ ਤੋਂ ਇਲਾਵਾ ਇਸ ਐਪ ਤੇ ਵੀ ਅੱਪਲੋਡ ਕਰ ਦਿੱਤਾ ਗਿਆ ਹੈ ਅਤੇ ਬਜਟ ਸਪੀਚ ਵੀ ਇਸ ਐਪ ਤੇ ਅੱਪਲੋਡ ਕਰ ਦਿੱਤੀ ਜਾਵੇਗੀ। ਇਸ ਤੋਂ ਇਲਾਵਾ ਹੋਰ ਜਾਣਕਾਰੀ ਵੀ ਇਸ ਐਪ ਤੇ ਉਪਲਬਧ ਹੈ ਜੋ ਕਿ ਮੈਂਬਰ ਸਾਹਿਬਾਨ ਲਈ ਬਹੁਤ ਹੀ ਲਾਭਕਾਰੀ ਸਾਬਤ ਹੋਵੇਗੀ ਕਿਉਂਕਿ ਇਸ ਸਮੇਂ ਸਦਨ ਦੇ ਅੰਦਰ ਟਚਸਕਰੀਨ ਡਿਵਾਈਸਜ਼ ਅਜੇ ਲੱਗਣੀਆਂ ਬਾਕੀ ਹਨ, ਇਸ ਲਈ ਇਸ ਐਪਲੀਕੇਸ਼ਨ ਦੀ ਵਰਤੋਂ ਕਰਨ ਲਈ ਮਾਨਯੋਗ ਮੈਂਬਰ ਸਦਨ ਦੇ ਅੰਦਰ ਆਪਣੇ ਮੋਬਾਈਲ ਫੋਨ ਦੀ ਵਰਤੋਂ ਕਰ ਸਕਦੇ ਹਨ। ਸਾਡੀ ਕੋਸ਼ਿਸ਼ ਹੈ ਕਿ ਪੰਜਾਬ ਵਿਧਾਨ ਸਭਾ ਦਾ ਅਗਾਮੀ ਮੌਨਸੂਨ ਸੈਸ਼ਨ ਪੇਪਰ ਲੈੱਸ ਕਰ ਦਿੱਤਾ ਜਾਵੇ, ਜਿਸ ਨਾਲ ਕਰੋੜਾਂ ਰੁਪਏ ਦੀ ਬਚਤ ਹੋਣ ਦੇ ਨਾਲ ਨਾਲ ਸਾਡੇ ਵਾਤਾਵਰਣ ਲਈ ਵੀ ਲਾਭਕਾਰੀ ਹੋਵੇਗਾ ਕਿਉਂਕਿ ਪੇਪਰ ਦੀ ਬਚਤ ਨਾਲ ਹਜ਼ਾਰਾਂ ਦਰਖਤਾਂ ਦੀ ਬਚਤ ਵੀ ਹੋਵੇਗੀ। ਪੇਪਰਲੈੱਸ ਵਿਧਾਨ ਸਭਾ ਦੇ ਇਸ ਪ੍ਰਾਜੈਕਟ ਨੂੰ ਲਾਗੂ ਕਰਨ ਤੋਂ ਪਹਿਲਾਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਲੋੜੀਂਦੀ ਟਰੇਨਿੰਗ ਦੇਣ ਦਾ ਬੰਦੋਬਸਤ ਵੀ ਕੀਤਾ ਜਾਵੇਗਾ ਅਤੇ ਹਰ ਕਿਸਮ ਦੀ ਸਹਾਇਤਾ ਅਤੇ ਸਾਧਨ ਮੁਹੱਈਆ ਕਰਵਾਏ ਜਾਣਗੇ। ਮੈਂ ਆਸ ਕਰਦਾ ਹਾਂ ਕਿ ਟੈਕਨਾਲੋਜੀ ਦੇ ਦੌਰ ਵਿਚ ਸਮੇਂ ਦੇ ਹਾਣੀ ਬਣਨ ਲਈ ਸਾਰੇ ਮਾਨਯੋਗ ਮੈਂਬਰ ਸਹਿਯੋਗ ਕਰਨਗੇ।

---

## MATTERS RAISED DURING ZERO HOUR

**ਮਾਨਯੋਗ ਸਪੀਕਰ:** ਅਮਨ ਜੀ, ਤੁਸੀਂ ਦੱਸ ਦਿਓ ਪਹਿਲਾਂ।

**ਸ੍ਰੀ ਅਮਨ ਅਰੋੜਾ:** ਸਰਬਹੁਤ ਧੰਨਵਾਦ-ਤੁਹਾਡਾ ਬਹੁਤ ,। ਵਿਧਾਨ ਸਭਾ ਦਾ ਪ੍ਰਾਜੈਕਟ ਬਹੁਤ ਹੀ appreciable ਹੈ। ਆਸ ਹੈ ਕਿ ਤੁਸੀਂ ਇਸ ਨੂੰ ਜਲਦ ਹੀ ਕੰਪਲੀਟ ਕਰਵਾ ਦੇਵੋਗੇ। ਮੇਰੀ ਤੁਹਾਡੇ ਕੋਲ ਬੜੀ humble submission ਹੈ ਕਿ ਵਿਧਾਨ ਸਭਾ ਦਾ ਸੈਸ਼ਨ ਉਡੀਕਦੇਉਡੀਕਦੇ ਕਈ ਵਾਰ ਸਾਡੀਆਂ ਅੱਖਾਂ ਪੱਕ - ਜਾਂਦੀਆਂ ਹਨ ਕਿਉਂਕਿ ਇਹ ਸੈਸ਼ਨ ਬਹੁਤ ਘੱਟ ਹੁੰਦੇ ਹਨ। Question hour ਇੱਕ ਘੰਟੇ ਦਾ ਹੁੰਦਾ ਹੈ। ਅੱਜ ਅਸੀਂ ਮਿੰਟਾਂ ਵਿੱਚ ਸਾਰੇ 34Questions ਖਤਮ ਕਰ ਦਿੱਤੇ ਹਨ। ਉਹ ਇਸ ਕਰਕੇ ਹੋਇਆ ਕਿਉਂਕਿ ਬਹੁਤੇ ਮੈਂਬਰ ਜਿਨ੍ਹਾਂ

ਦੇ ਸਵਾਲ ਲੱਗੇ ਸਨ ਉਹ absent ਸੀ ਅਤੇ ਜਿਨ੍ਹਾਂ ਵਿੱਚੋਂ ਟਰੈਜ਼ਰੀ ਬੈਂਚਿਜ਼ ਦੇ ਮੈਂਬਰ ਜ਼ਿਆਦਾ ਸਨ। ਸਰਮੇਰੀ ਇਸ , ਸਬੰਧੀ ਬੇਨਤੀ ਇੰਨੀ ਹੈ ਕਿ ਜਿਸ ਦਾ ਵੀ ਸਵਾਲ ਲੱਗਿਆ ਹੋਵੇ ਜਾਂ ਤਾਂ ਉਸ ਦੀ attendance ensure ਹੋਣੀ ਚਾਹੀਦੀ ਹੈ। ਇਸ ਲਈ ਕੋਈ strict mechanism ਹੋਣਾ ਚਾਹੀਦਾ ਹੈ ਜਾਂ ਦੂਜੀ ਆਪਸ਼ਨ ਇਹ ਹੈ ਕਿ ਘੱਟੋ ਘੱਟ 10- ਸਵਾਲ 12waiting list ਵਿੱਚ ਪਾਓ ਤਾਂ ਕਿ ਅਸੀਂ question hour ਦਾ ਇੱਕ ਘੰਟਾ utilize ਤਾਂ ਕਰ ਸਕੀਏ। ਇਹ ਮੇਰੀ humble submission ਹੈ। ਜੇ ਇਹ ਸਬਮਿਸ਼ਨ ਸਾਰਿਆਂ ਨੂੰ ਠੀਕ ਲੱਗਦੀ ਹੈ ਤਾਂ ਸਾਡੀ working better and improve ਹੋ ਜਾਵੇਗੀ। ਮਿਹਰਬਾਨੀ ਸਰ ,thank you.

**ਮਾਨਯੋਗ ਸਪੀਕਰ:** ਤੁਹਾਡੀ suggestion ਬੜੀ valuable ਹੈ। ਅਸੀਂ ਇਸ ਤੇ ਵਿਚਾਰ ਕਰਾਂਗੇ। ਹਾਂ ਜੀ , ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬਜਿਹੜੇ ਦੋ ਕਿਸਾਨ ਜਗਤਾਰ ਸਿੰਘ ਪਿੰਡ ਮ ,ੱਦੀਪੁਰਾ ਦਸੂਹਾ ਔਰ ਦੂਜੇ ਉਨ੍ਹਾਂ ਦੇ ਪੁੱਤਰ ਕਿਰਪਾਲ ਸਿੰਘ ਜਿਨ੍ਹਾਂ ਨੇ ਆਤਮ ਹੱਤਿਆ ਕੀਤੀ ਹੈ ਮੈਂ ਉਨ੍ਹਾਂ ਦੇ ,suicide notes ਲੈ ਕੇ ਆਇਆ ਹਾਂ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਹ marginal farmers, ਛੋਟੇ ਕਿਸਾਨ ਸਨਇੱ ,ਕ ਕਿੱਲੇ ਦੇ ਮਾਲਕ ਸਨ। ਉਨ੍ਹਾਂ ਨੇ ਸਿੱਧੇ ਤੌਰ ਤੇ ਆਪਣੇ suicide note ਵਿੱਚ ਇਹ ਗੱਲ ਕਹੀ ਹੈ ਕਿ ਸਾਡਾ ਕਰਜ਼ਾ ਮਾਫ਼ ਨਹੀਂ ਹੋਇਆ। ਜੋ ਕਾਂਗਰਸ ਸਰਕਾਰ ਦਾ ਸਾਡੇ ਨਾਲ ਵਾਅਦਾ ਸੀ ਉਹ ਲਾਰਾ ਹੀ ਸੀ। ਅਫ਼ਸੋਸ ਦੀ ਗੱਲ ਇਹ ਹੈ ਕਿ ਆੜ੍ਹਤੀਏ ਦੇ ਕਰਜ਼ੇ ਨਾਲ ਤਾਂ ਮੈਂ ਸਮਝ ਸਕਦਾ ਹਾਂ ਕਿ ਕਿਸੇ ਨੇ suicide ਕੀਤਾ ਹੋਵੇ। ਅਜਿਹੇ ਬੜੇ instances ਆਉਂਦੇ ਹਨ ਪਰ ਇਹ ਸੁਸਾਇਟੀ ਦੇ ਕਰਜ਼ੇ ਕਰਕੇ ਉਹ suicide ਕਰ ਗਏ। ਸਪੀਕਰ ਸਾਹਿਬਮੇਰੀ ਤੁਹਾਨੂੰ ਬੇਨਤੀ , ਹੈ ਕਿ ਇਸsuicide note ਨੂੰ ਧਿਆਨ ਵਿੱਚ ਲੈਂਦਿਆਂਕਿਉਂਕਿ ਉਸ ਨੇ ਕਾਂਗਰਸ ਸਰਕਾਰ ਨੂੰ ਜ਼ੁੰਮੇਵਾਰ , ਇਸ ਲਈ ਮੈਂ ਤੁਹਾਡੇ ਤੋਂ ਦੋ ਮੰਗਾਂ ਕਰਦਾ ਹਾਂ। ਇੱਕ ਤਾਂ ,ਠਹਿਰਾਇਆ ਹੈ registration of case against the Chief Minister and against the PPCC President ਕਿਉਂਕਿ ਇਹ ਸੁਸਾਇਟੀ ਦਾ ਲੋਨ ਸੀ। ਇਸ ਬਾਰੇ ਚੀਫ ਮਨਿਸਟਰ ਦੀ ਵੀਡੀਓ ਚੱਲੀ ਹੈ ਕਿ ਅਸੀਂ ਸੁਸਾਇਟੀ ਦਾ ਕਰਜ਼ਾ ਮੁਆਫ਼ ਕਰਾਂਗੇਬੈਂਕ ਦਾ ,ਆੜ੍ਹਤੀਏ ਦਾ ਕਰਾਂਗੇ , ਨੇਸ਼ਨਲਾਈਜ਼ਡ ਬੈਂਕ ਦਾ ਕਰਾਂਗੇ ਪਰ ਇਸ ਦੇ ਬਾਵਜ ,ਕਰਾਂਗੇੂਦ ਅੱਜ ਤੋਂ ਵੱਧ ਮੌਤਾਂ ਹੋ ਚੁੱਕੀਆਂ ਹਨ। ਇਸ 1500 suicide note ਵਿੱਚ ਉਨ੍ਹਾਂ ਨੇ ਕਾਂਗਰਸ ਸਰਕਾਰ ਨੂੰ ਜ਼ੁੰਮੇਵਾਰ ਠਹਿਰਾਇਆ ਹੈ। ਮੈਂ ਤੁਹਾਡੀ intervention ਭਾਲਦਾ ਹਾਂ ਕਿ against the Chief Minister, against the PPCC President and against the Cooperation Minister ਪਰਚਾ ਦਰਜ ਹੋਵੇ for cheating the farmers ਦੂਜੀ ਗੱਲ ਦੂਜੀ ਗੱਲ . ਮੁਆਵਜ਼ੇ ਦੀ ਗੱਲ ,ਲੱਖ ਰੁਪਏ ਦੀ ਮਦਦ ਦੀ ਗੱਲ ਕੀਤੀ ਗਈ ਸੀ 10 ਇੱਕ ,ਸਪੀਕਰ ਸਾਹਿਬ (ਸ਼ੋਰ ...ਵਿਘਨ)

ਲੱਖ ਰੁਪਏ ਦੀ ਮਦਦ ਅਨਾਊਂਸ ਹੋਵੇ ਨਾਲ ਉਨ੍ਹਾਂ ਦੇ ਪਰਿਵਾਰ ਨੂੰ ਨੌਕਰੀ ਦਿੱਤੀ ਜਾਵੇ। 10 ਉਹ ,ਕੀਤੀ ਗਈ ਸੀ। ਸੋ ਸਪੀਕਰ ਸਾਹਿਬ। ,ਮੇਰੀ ਇਹ ਬੇਨਤੀ ਹੈ

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ। ਹੁਣ ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ ਮੁਹਾਲੀ ਦੇ ਵਿੱਚ ਕੰਪਨੀ ਸੀ ,JCT, ਜਿਹੜੀ 31-ਏਕੜ 32 ਵਿੱਚ ਸੀ। ਉਹ ਕੰਪਨੀ ਬੰਦ ਹੋ ਗਈ ਹੈ। ਬੰਦ ਹੋਣ ਤੋਂ ਬਾਅਦ ਸਰਕਾਰ ਦਾ ਫਰਜ਼ ਬਣਦਾ ਸੀ ਕਿ ਉਸ ਪ੍ਰਾਪਰਟੀ ਨੂੰ ਖਰੀਦਦੀ ਅਤੇ ਖਰੀਦ ਕੇ ਮਾਰਕੀਟ ਵਿੱਚ ਵੇਚਦੀ ਜਾਂ ਕੋਈ ਹੋਰ ਪ੍ਰਾਜੈਕਟ ਲਗਾਉਂਦੀ ਪਰ ਅਫ਼ਸੋਸ ਹੈ ਕਿ ਉਹ ਜਿਹੜੀ ਕੰਪਨੀ ਸੀਕਰੋੜ ਰੁਪਏ ਵਿੱਚ ਪ੍ਰਾ 92 ਸਿਰਫ ਔਰ ਸਿਰਫ ,ਈਵੇਟ ਪਲੇਅਰਜ਼ ਨੂੰ ਵੇਚ ਦਿੱਤੀਪ੍ਰਾਈਵੇਟ , 400 ਡੀਲਰਾਂ ਨੂੰ ਵੇਚ ਦਿੱਤੀਆਂ ਔਰ ਸਰਕਾਰ ਨੇ ਆਪ ਦਾ ਰਾਈਟ ਛੱਡ ਦਿੱਤਾ। ਉਸ ਪ੍ਰਾਪਰਟੀ ਦੀ ਸਰਕਾਰੀ ਕੀਮਤ ਕਰੋੜ ਰੁਪਏ ਹੈ। ਇਸ ਤੋਂ ਪਤਾ ਲੱਗਦਾ ਹੈਕਿ ਸਵਾ ਤਿੰਨ ਸੌ ਕਰੋੜ ਰੁਪਏ ਦਾ ਘਪਲਾਸਵਾ ਤਿੰਨ ਸੌ ਕਰੋੜ ਰੁਪਏ ਦਾ , ਪੰਜਾਬ ਦੇ ਟੈਕਸ ਪੇਅਰਜ਼ ਨੂੰ ਲੱਗਿਆ ਹੈ। ,ਚੂਨਾ ਪੰਜਾਬ ਸਰਕਾਰ ਨੂੰ ਲੱਗਿਆ ਹੈਸੋ, ਮੈਂ ਸਮਝਦਾ ਹਾਂ ਕਿ ਸੀ.ਐਮ.ਸਾਹਿਬ ਇਥੇ ਨਹੀਂ ਹਨ, ਮਨਿਸਟਰ ਸਾਹਿਬਾਨ ਵੀ ਚਲੇ ਗਏ ।ਸਰ, ਮੈਂ ਮੰਗ ਕਰਦਾ ਹਾਂ ਕਿ ਇਸ ਦੀ ਜਾਂਚ ਹੋਣੀ ਚਾਹੀਦੀ ਹੈ, ਇਹ ਬਹੁਤ ਵੱਡਾ ਘਪਲਾ ਹੈ। ਜੇਕਰ ਅਸੀਂ ਚੰਡੀਗੜ੍ਹ ਦੇ ਨੇੜੇ ਮੁਹਾਲੀ ਵਿੱਚ ਏਡੇ ਵੱਡੇ ਵੱਡੇ ਘਪਲੇ ਕਰਾਂਗੇ, ਉਨ੍ਹਾਂ ਸਾਰੇ ਡੀਲਰਾਂ ਦੇ ਸਬੰਧ ਵੱਡੇ ਵੱਡੇ ਅਫਸਰਾਂ ਨਾਲ ਹਨ, ਉਸ ਵਿੱਚ ਬਹੁਤ ਸਾਰੇ ਅਫਸਰ ਹਨ, ਉਨ੍ਹਾਂ ਨੇ ਬੇਨਾਮੀ ਪ੍ਰਾਪਰਟੀ ਖਰੀਦੀ ਹੈ। ਸੋ, ਸਪੀਕਰ ਸਾਹਿਬ, ਮੇਰੀ ਹੰਬਲ ਰਿਕੁਐਸਟ ਹੈ ਕਿ ਇਸ ਦੀ ਜਾਂਚ ਹੋਣੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਸੀ.ਐਮ. ਨੂੰ ਕਹੋ ਕਿ ਇਸ ਦੀ ਵਿਜੀਲੈਂਸ ਜਾਂਚ ਹੋਵੇ ਔਰ ਜਿਹੜੇ ਦੋਸ਼ੀ ਹਨ ਉਨ੍ਹਾਂ ਦੇ ਖਿਲਾਫ ਸਖਤ ਐਕਸ਼ਨ ਹੋਵੇ।

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਬਹੁਤ ਇੰਪਾਰਟੈਂਟ ਇਸ਼ੂ ਹੈ। ਸਰ, ਚੀਮਾ ਸਾਹਿਬ ਨੇ ਤਾਂ ਇੱਕ ਜੇ.ਸੀ.ਟੀ. ਕੰਪਨੀ ਦੀ ਗੱਲ ਕੀਤੀ ਹੈ ਪਰ ਮੈਂ ਸਮਝਦਾ ਹਾਂ ਕਿ ਹਾਲਾਤ ਇਹ ਹਨ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਹੈ ਨਹੀਂ, ਸ਼੍ਰੀ ਬ੍ਰਹਮ ਮਹਿੰਦਰਾ ਜੀ ਬੈਠੇ ਹਨ। ਸਪੀਕਰ ਸਾਹਿਬ, ਪੰਜਾਬੀ ਭਾਸ਼ਾ ਦੇ ਨਾਂ ਉਤੇ ਬਣੀ ਹੋਈ ਇਕੋ ਇਕੋ ਬੜੀ ਮਹਾਨ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅੱਜ ਬੰਦ ਹੋਣ ਦੇ ਕੰਢੇ ਉਤੇ ਆ ਗਈ ਹੈ। ਸਰ, ਉਹ ਧਰਨਿਆਂ ਦਾ ਅਖਾੜਾ ਬਣ ਚੁੱਕੀ ਹੈ, ਮੁਲਾਜ਼ਮ ਵੀ ਹੜਤਾਲ ਤੇ ਹਨ, ਲੈਕਚਰਾਰ ਵੀ ਹੜਤਾਲ ਤੇ ਹਨ ਤੇ ਸਟੂਡੈਂਟ ਵੀ ਹੜਤਾਲ ਤੇ ਹਨ। ਸਪੀਕਰ ਸਾਹਿਬ, ਉਹ ਯੂਨੀਵਰਸਿਟੀ 150 ਕਰੋੜ ਰੁਪਏ ਦੀ ਓਵਰ

ਡਰਾਫਟਿੰਗ ਦੀ ਕਰਜ਼ਈ ਹੋ ਚੁੱਕੀ ਹੈ। ਸਰ, ਇੱਕ ਏਡਾ ਫਾਈਨਾਂਸ਼ੀਅਲ ਫਰਾਡ ਪ੍ਰਸ਼ਾਸਨ ਵੱਲੋਂ ਹੀ ਕੀਤਾ ਹੈ, ਯੂਨੀਵਰਸਿਟੀ ਦੇ ਪ੍ਰਸ਼ਾਸਨ ਵੱਲੋਂ ਹੀ ਕੀਤਾ ਜਾ ਰਿਹਾ ਹੈ ਕਿ ਜਿਹੜਾ ਮੁਲਾਜ਼ਮਾਂ ਦਾ ਜੀ.ਪੀ.ਐਫ. ਹੈ ਉਹ ਕੱਟਿਆ ਤਾਂ ਜਾ ਰਿਹਾ ਹੈ ਪਰ ਡਿਪਾਜ਼ਿਟ ਨਹੀਂ ਕੀਤਾ ਜਾ ਰਿਹਾ । ਇਸ ਤੋਂ ਵੱਡਾ ਫਾਈਨਾਂਸ਼ੀਅਲ ਫਰਾਡ ਆਪ ਹੀ ਯੂਨੀਵਰਸਿਟੀ ਆਪਣੇ ਮੁਲਾਜ਼ਮਾਂ ਨਾਲ ਕਿਵੇਂ ਕਰ ਸਕਦੀ ਹੈ, ਉਸ ਯੂਨੀਵਰਸਿਟੀ ਦੇ ਮੁਲਾਜ਼ਮਾਂ ਨੂੰ ਡੇਢ ਡੇਢ ਮਹੀਨੇ ਦੀਆਂ ਤਨਖਾਹਾਂ ਨਹੀਂ ਮਿਲੀਆਂ...

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਇੱਕ ਮਿੰਟ ਗੱਲ ਸੁਣੋ। ਤੁਸੀਂ ਇਸ ਮਸਲ ਉਤੇ ਸਵਾਲ ਦਿੱਤਾ ਹੋਇਆ ਹੈ, ਨਹੀਂ, ਫਿਰ ਡਬਲ ਨਹੀਂ ਹੋ ਸਕਦਾ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਮੈਂ ਸਵਾਲ ਦਿੱਤਾ ਸੀ ਪਰ ਤੁਸੀਂ ਉਹ ਮਤਾ ਰੱਦ ਕਰ ਦਿੱਤਾ ਹੈ। ਸਵਾਲ ਮੈਂ ਪਾਇਆ ਹੋਇਆ ਹੈ ਪਰ ਤੁਸੀਂ ਮਤਾ ਹੀ ਰੱਦ ਕਰ ਦਿੱਤਾ ਹੈ ਤਾਂ ਮੈਨੂੰ ਬੋਲਣਾ ਪੈ ਰਿਹਾ ਹੈ।

**ਮਾਨਯੋਗ ਸਪੀਕਰ:** ਨਹੀਂ, ਮਤਾ ਵੱਖਰਾ, ਸਵਾਲ ਵੱਖਰਾ ਤੇ ਜ਼ੀਰੋ ਆਵਰ ਵੱਖਰਾ? ਇਹ ਨਹੀਂ ਹੋ ਸਕਦਾ ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਜੇ ਪੰਜਾਬੀ ਯੂਨੀਵਰਸਿਟੀ ਦਾ ਇਹ ਇਸ਼ੂ ਇੰਨਾ ਇੰਪਾਰਟੈਂਟ ਨਹੀਂ ਹੈ..

**ਮਾਨਯੋਗ ਸਪੀਕਰ:** ਮੈਂ ਕਿਹਾ ਕਿ ਇਹ ਨਹੀਂ ਹੋ ਸਕਦਾ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਜਿਹੜੀ ਯੂਨੀਵਰਸਿਟੀ ਪੰਜਾਬੀ ਮਾਂ ਭਾਸ਼ਾ ਨੂੰ ਪ੍ਰਫੁੱਲਤ ਕਰਨ ਵਾਸਤੇ ਇਕੋ ਇਕ ਯੂਨੀਵਰਸਿਟੀ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਕੁਲਤਾਰ ਸਿੰਘ ਸੰਧਵਾਂ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ। ਸਪੀਕਰ ਸਾਹਿਬ, ਅਗਲੀ ਗੱਲ ਹੈ ਕਿ ਆਪਾਂ ਤਾਂ ਭਾਈ ਘਨੱਈਆ ਜੀ ਦੇ ਵਾਰਸ ਹਾਂ ਜੀ, ਜਿਹੜੇ ਕੋਈ ਸਾਡੇ ਦੁਸ਼ਮਣ ਵੀ ਫੱਟੜ ਹੁੰਦੇ ਹਨ ਜਾਂ ਕੋਈ ਬਿਮਾਰ ਹੁੰਦੇ ਹਨ ਤਾਂ ਅਸੀਂ ਉਨ੍ਹਾਂ ਉਤੇ ਤਰਸ ਕਰਦੇ ਹੁੰਦੇ ਹਾਂ, ਇਹ ਸਾਨੂੰ ਗੁਰੂ ਜੀ ਦਾ ਹੁਕਮ ਹੈ। ਸਪੀਕਰ ਸਾਹਿਬ, ਮੈਂ ਫਰੀਦਕੋਟ ਮੈਡੀਕਲ ਕਾਲਜ ਵਿਚ ਪਿਛਲੇ ਹਫਤੇ ਤੋਂ ਜਾ ਰਿਹਾ ਹਾਂ, ਪਿਛਲੇ ਹਫਤੇ ਤੋਂ ਮੈਂ ਰੋਜ਼ ਜਾ ਰਿਹਾ ਹਾਂ, ਮੈਂ

ਆਪਣੇ ਮੈਡਮ ਚੀਫ ਸੈਕਟਰੀ ਨੂੰ ਵੀ ਕਾਲ ਕਰਨ ਦੀ ਕੋਸ਼ਿਸ਼ ਕੀਤੀ, ਇਨ੍ਹਾਂ ਨੇ ਫੋਨ ਨਹੀਂ ਚੁੱਕਿਆ, ਹੋਰ ਵੀ ਅਫਸਰਾਂ ਨਾਲ ਗੱਲ ਕਰਨ ਦੀ ਕੋਸ਼ਿਸ਼ ਕੀਤੀ। ਸਰ, ਜਿਹੜੀ ਸਰਬੱਤ ਸਿਹਤ ਬੀਮਾ ਯੋਜਨਾ ਬਾਰੇ ਕੱਲ੍ਹ ਆਪਣੇ ਗਵਰਨਰ ਸਾਹਿਬ ਤੋਂ ਸਰਕਾਰ ਨੇ ** ** ਬੁਲਵਾਇਆ ਹੈ, ਉਹ ਲੋਕ ਕਾਰਡ ਫੜ੍ਹ ਕੇ, ਮਰੀਜ਼ ਕਾਰਡ ਹੱਥ ਵਿੱਚ ਫੜ੍ਹ ਕੇ ਹਫਤਾ ਹਫਤਾ ਸਵੇਰੇ ਸਵੇਰੇ ਪੰਜ ਵਜੇ ਮੈਡੀਕਲ ਕਾਲਜ ਦੇ ਸੀ.ਆਰ. ਆਫਿਸ ਦੇ ਸਾਹਮਣੇ ਖੜ੍ਹੇ ਹੋ ਜਾਂਦੇ ਹਨ ਅਤੇ ਸ਼ਾਮ ਨੂੰ ਪੰਜ ਵਜੇ ਉਹ ਖਿੜਕੀ ਬੰਦ ਹੋ ਜਾਂਦੀ ਹੈ, ਫਿਰ ਮਰੀਜ਼ ਰਾਤ ਨੂੰ ਉਥੇ ਹੀ ਬਿਸਤਰਾ ਲਗਾ ਕੇ ਸੌਂਦੇ ਹਨ, ਇਹ ਇਕੱਲੇ ਮੈਡੀਕਲ ਕਾਲਜ ਫਰੀਦਕੋਟ ਦਾ ਹਾਲ ਨਹੀਂ ਹੈ, ਪੰਜਾਬ ਦੇ ਸਾਰੇ ਮੈਡੀਕਲ ਕਾਲਜਾਂ ਦਾ ਇਹੋ ਹਾਲ ਹੈ। ਤੁਸੀਂ ਮਰੀਜ਼ਾਂ ਦੇ ਉਤੇ ਤਾਂ ਤਰਸ ਕਰ ਲਵੋ। ਸਪੀਕਰ ਸਾਹਿਬ, ਮਰੀਜ਼ਾਂ ਦੇ ਉਤੇ ਤਾਂ ਤਰਸ ਕਰ ਲਵੋ, ਉਥੇ ਬੰਦੇ ਵਧਾ ਦਿਉ। ਸਪੀਕਰ ਸਾਹਿਬ, ਮੈਂ ਅਥਾਰਟੀਜ਼ ਨਾਲ ਗੱਲ ਕੀਤੀ, ਅਥਾਰਟੀਜ਼ ਵਾਲੇ ਕਹਿੰਦੇ ਹਨ ਕਿ ਅਸੀਂ ਇਹ ਠੇਕੇ ਉਤੇ ਦਿੱਤਾ ਹੋਇਆ ਹੈ। ਹੁਣ ਸਾਰੀ ਸਰਕਾਰ ਠੇਕੇ ਉਤੇ ਦਿੱਤੀ ਹੋਈ ਹੈ ਜੀ? ਜਿਸ ਨੂੰ ਠੇਕੇ ਉਤੇ ਦਿੱਤਾ ਉਸ ਨਾਲ ਗੱਲ ਕੀਤੀ ਉਹ ਕਹਿੰਦਾ ਕਿ ਸਾਡੇ ਪੂਰੇ ਪੈਸੇ ਨਹੀਂ ਬਣਦੇ। ਮੈਂ ਪੁੱਛਿਆ ਕਿ ਬੰਦੇ ਕਿੰਨੇ ਹਨ ਤਾਂ ਕਹਿੰਦਾ ਕਿ ਪੰਜ, ਮੈਂ ਉਥੇ ਪਤਾ ਕੀਤਾ ਤਾਂ ਮੌਕੇ ਉਤੇ ਤਿੰਨ ਬੰਦੇ ਹਨ, ਦੋਹਾਂ ਨੂੰ ਲੰਮੀ ਛੁੱਟੀ ਉਤੇ ਭੇਜਿਆ ਹੋਇਆ ਹੈ। ਸਪੀਕਰ ਸਾਹਿਬ, ਇਹ ਹਰੇਕ ਥਾਂ ਉਤੇ ਹੀ ਫਰਾਡ ਚੱਲ ਰਿਹਾ ਹੈ, ਇਸ ਕਰਕੇ ਕਿਰਪਾ ਕਰਕੇ ਇਨ੍ਹਾਂ ਮਰੀਜ਼ਾਂ ਵਾਸਤੇ ਤੁਸੀਂ ਕੋਈ ਹਾਲਾਤ ਬਣਾ ਦਿਉ। ਸਰ, ਉਥੇ ਛੁੱਟੀ ਲੈਣ ਵਾਸਤੇ ਵੀ ਹਫਤਾ ਲੱਗ ਜਾਂਦਾ ਹੈ, ਡਾਕਟਰ ਧੱਕੇ ਮਾਰ ਕੇ ਬਾਹਰ ਕੱਢਦੇ ਹਨ, ਬੈੱਡ ਖਾਲੀ ਕਰਵਾਉਂਦੇ ਹਨ। ਇਸ ਕਰਕੇ ਕਿਰਪਾ ਕਰਕੇ ਸਰਕਾਰ ਵੱਲੋਂ ਇਸ ਮਸਲ ਉਤੇ ਜਵਾਬ ਦਿਵਾਉ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਮੀਤ ਜੀ, ਮੀਤ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਹੈ ਜੀ..(ਵਿਘਨ) ਮੰਤਰੀ ਜੀ ਕਿਰਪਾ ਕਰਕੇ ਸਾਨੂੰ ਦੱਸ ਦਿਉ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸ੍ਰੀ ਗੁਰਮੀਤ ਸਿੰਘ ਮੀਤ ਜੀ।(ਵਿਘਨ) ਜਵਾਬ ਨਹੀਂ ਹੁੰਦਾ, ਜ਼ੀਰੋ ਆਵਰ ਵਿਚ ਜਵਾਬ ਨਹੀਂ ਹੁੰਦਾ। (ਵਿਘਨ) ਨਹੀਂ ਹੁੰਦਾ।

---

** ** Expunged as ordered by the Hon'ble Speaker.

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਸਰ, ਮੰਤਰੀ ਸਾਹਿਬ ਤੋਂ ਜਵਾਬ ਲੈ ਲਵੋ।(ਵਿਘਨ) ਮੰਤਰੀ ਜੀ ਜਵਾਬ ਦੇਣ ਨੂੰ ਤਿਆਰ ਹਨ, ਉਨ੍ਹਾਂ ਤੋਂ ਜਵਾਬ ਦਿਵਾਉ ਦਿਉ ਜੀ।

**ਮਾਨਯੋਗ ਸਪੀਕਰ :** ਜੇਕਰ ਮੰਤਰੀ ਜੀ ਆਪ ਜਵਾਬ ਦੇਣ ਨੂੰ ਤਿਆਰ ਹਨ ਤਾਂ ਉਹ ਦੇ ਦੇਣ।

**ਮੈਡੀਕਲ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਓਮ ਪ੍ਰਕਾਸ਼ ਸੋਨੀ) :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਜੋ ਮੁਸ਼ਕਲ ਦੱਸੀ ਹੈ। ਮੈਨੂੰ ਇਨ੍ਹਾਂ ਨੇ ਕੱਲ੍ਹ ਦੱਸਿਆ ਸੀ ਤਾਂ ਮੈਂ ਬਾਬਾ ਫਰੀਦ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੂੰ ਕੱਲ੍ਹ ਹੀ ਟੈਲੀਫੋਨ ਉਤੇ ਕਹਿ ਦਿੱਤਾ ਸੀ, ਇਨ੍ਹਾਂ ਨੇ ਮੈਨੂੰ ਕੱਲ੍ਹ ਹੀ ਦੱਸਿਆ ਸੀ । ਸੋ, ਜੇ ਅੱਗੇ ਤੋਂ ਕੋਈ ਮੁਸ਼ਕਲ ਆਵੇਗੀ ਤਾਂ ਅਸੀਂ ਜੇਕਰ ਉਸ ਦਾ ਕੋਈ ਹੱਲ ਹੋਣ ਵਾਲਾ ਹੋਵੇਗਾ ਤਾਂ ਜ਼ਰੂਰ ਕਰਾਂਗੇ। ਪੇਸ਼ੈਂਟ ਨੂੰ ਵੈਸੇ ਹੀ ਹੈਲਥ ਡਿਪਾਰਟਮੈਂਟ ਦਾ, ਖਾਸ ਕਰਕੇ ਮੈਡੀਕਲ ਐਜੂਕੇਸ਼ਨ ਦਾ, ਸੀ.ਐਮ.ਸਾਹਿਬ ਇਨ੍ਹਾਂ ਨੂੰ ਹਰ ਤਰ੍ਹਾਂ ਦੀ ਪਹਿਲ ਦਿੰਦੇ ਹਨ। ਇੰਨੀ ਮੁਸ਼ਕਲ ਕੋਈ ਹੈ ਨਹੀਂ ਹੈ ਜਿੰਨੀ ਤੁਸੀਂ ਦੱਸ ਰਹੇ ਹੋ । ਜੇ ਕੋਈ ਹੋਵੇਗੀ ਤਾਂ ਉਸ ਦਾ ਹੱਲ ਅਸੀਂ ਜ਼ਰੂਰ ਜਲਦੀ ਕਰਾਂਗੇ।

**ਮਾਨਯੋਗ ਸਪੀਕਰ:** ਹਾਂ ਜੀ, ਮੀਤ ਹੇਹਰ ਜੀ।(ਵਿਘਨ)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਜਦੋਂ ਪਿਛੇ ਜਿਹੇ ਕੋਵਿਡ ਦਾ ਸਮਾਂ ਸੀ ਤਾਂ ਉਦੋਂ ਸਾਡੇ ਸਿਹਤ ਕਰਮੀਆਂ ਨੇ ਵੀ ਸਾਡੇ ਪੁਲਿਸ ਪ੍ਰਸ਼ਾਸਨ ਨੇ ਵੀ ਕਿਉਂਕਿ ਬੜਾ ਡਰ ਦਾ ਮਾਹੌਲ ਸੀ, ਉਦੋਂ ਸਰਕਾਰ ਨੇ ਕਈ ਵਲੰਟੀਅਰ ਵੀ ਰੱਖੇ, ਉਨ੍ਹਾਂ ਨੇ ਬੜੀ ਦਲੇਰੀ, ਹਿੰਮਤ ਨਾਲ ਕੰਮ ਕੀਤਾ। ਸਪੀਕਰ ਸਾਹਿਬ, ਜਦੋਂ ਸ਼੍ਰੀ ਹਜ਼ੂਰ ਸਾਹਿਬ ਸੰਗਤ ਫਸ ਗਈ ਸੀ ਤਾਂ ਮੇਰੇ ਹਲਕੇ ਦਾ ਪੀ.ਆਰ.ਟੀ.ਸੀ. ਦਾ ਡਰਾਈਵਰ ਸਰਦਾਰ ਮਨਜੀਤ ਸਿੰਘ ਉਥੇ ਸੰਗਤ ਨੂੰ ਲੈਣ ਲਈ ਜਾਂਦਾ ਹੈ, ਉਥੇ ਉਸ ਦੀ ਮੌਤ ਹੋ ਜਾਂਦੀ ਹੈ। ਜਦੋਂ ਪਰਿਵਾਰ ਜਾਂ ਪਿੰਡ ਵਾਲੇ ਧਰਨਾ ਲਾਉਂਦੇ ਹਨ ਤਾਂ ਉਸ ਤੋਂ ਬਾਅਦ ਚੀਫ ਸੈਕਟਰੀ ਐਲਾਨ ਕਰਦੇ ਹਨ ਕਿ 50 ਲੱਖ ਦੀ ਰਾਸ਼ੀ ਉਸ ਦੇ ਪਰਿਵਾਰ ਨੂੰ ਦਿੱਤੀ ਜਾਵੇਗੀ ਪਰ ਜਦੋਂ ਡੀ.ਸੀ. ਦਫਤਰ ਤੋਂ ਫਾਈਲ ਜਾਂਦੀ ਹੈ ਤਾਂ ਇਹ ਜਵਾਬ ਆਉਂਦਾ ਹੈ ਕਿ ਇਹ ਮੁਲਾਜ਼ਮ ਕੱਚਾ ਸੀ, ਉਸ ਨੂੰ ਪੈਸੇ ਨਹੀਂ ਮਿਲ ਸਕਦੇ। ਸਪੀਕਰ ਸਾਹਿਬ, ਕਮਾਲ ਦੀ ਗੱਲ ਹੈ? ਕੀ ਅਸੀਂ ਜਿਸ ਨੂੰ Corona warrior declare ਕਰ ਦਿੱਤਾ, ਉਸ ਵਿੱਚ ਵੀ ਅਸੀਂ ਦੇਖਾਂਗੇ ਕਿ ਕੌਣ ਕੱਚਾ ਸੀ ਅਤੇ ਕੌਣ ਪੱਕਾ ਸੀ? ਜਿਹੜਾ ਬੰਦਾ ਇਕ ਗਰੀਬ ਪਰਿਵਾਰ ਦਾ ਮੁਖੀ ਸੀ, ਉਸ ਦੇ ਛੋਟੇ ਛੋਟੇ ਬੱਚੇ ਹਨ, ਉਸ ਦੀ ਜਾਨ ਗਈ ਹੈ ਅਤੇ ਅਸੀਂ ਕਹਿ ਰਹੇ ਹਾਂ ਕਿ ਉਹ ਕੱਚਾ ਸੀ। ਇਸ ਦਾ

ਮਤਲਬ ਜਿਹੜੇ ਅਸੀਂ ਹਜ਼ਾਰਾਂ ਵਲੰਟੀਅਰ ਰੱਖੇ ਸਨ, ਉਨ੍ਹਾਂ ਵਿਚੋਂ ਕਿਸੇ ਦੀ ਜਾਨ ਚਲੀ ਜਾਂਦੀ ਤਾਂ ਅਸੀਂ ਇਹ ਕਹਿ ਕੇ ਖਹਿੜਾ ਛੁਡਾ ਲੈਂਦੇ ਕਿ ਇਹ ਕੱਚੇ ਸੀ? ਮੁੱਖ ਮੰਤਰੀ ਸਾਹਿਬ ਇੱਥੇ ਨਹੀਂ ਹਨ, ਮੰਤਰੀ ਸਾਹਿਬ ਬੈਠੇ ਹਨ ਇਹ ਵਿਸ਼ਵਾਸ ਦਿਵਾ ਦੇਣ। ਉਹ ਗਰੀਬ ਪਰਿਵਾਰ ਹੈ, ਪਿੱਛੇ ਉਨ੍ਹਾਂ ਦਾ ਕੋਈ ਨਹੀਂ ਬਚਿਆ। ਸਰਕਾਰ ਨੇ, ਚੀਫ ਸੈਕਟਰੀ ਨੇ ਉਸ ਦੇ ਪਰਿਵਾਰ ਲਈ ਜਿਹੜੀ 50 ਲੱਖ ਦੀ ਕੁਮਿਟਮੈਂਟ ਕੀਤੀ ਸੀ, ਉਹ ਦੇ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਕੰਵਰ ਸੰਧੂ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ** : ਸਰ, ਵਿਸ਼ਵਾਸ ਦਿਵਾ ਦਿਓ ਜੀ।

**ਮਾਨਯੋਗ ਸਪੀਕਰ** : ਗਲਤ ਪਰੰਪਰਾ ਨਾ ਪਾਓ। ਐਸਾ ਨਹੀਂ ਹੁੰਦਾ। ਜ਼ੀਰੋ ਆਵਰ ਵਿੱਚ ਜਵਾਬ ਕੋਈ ਵਜ਼ੀਰ ਸਾਹਿਬ ਦੇਣਾ ਚਾਹੁੰਣ ਤਾਂ ਦੇ ਦੇਣ ਲੇਕਿਨ ਮੈਂ ਕਿਸੇ ਨੂੰ ਜਵਾਬ ਦੇਣ ਬਾਰੇ ਨਹੀਂ ਕਹਿ ਸਕਦਾ। ਹਾਂ ਜੀ, ਕੰਵਰ ਸੰਧੂ ਜੀ।

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਮੈਂ ਹਾਊਸ ਦੇ ਇਕ ਸਾਂਝੇ ਮਸਲੇ ਬਾਰੇ ਦੋ ਮਿੰਟ ਲੈਣਾ ਚਾਹੁੰਦਾ ਹਾਂ। ਮੈਂ ਕਿਸੇ ਪਾਰਟੀ ਦੇ ਖਿਲਾਫ ਨਹੀਂ ਬੋਲਣਾ ਚਾਹੁੰਦਾ ਅਤੇ ਨਾ ਹੀ ਕਿਸੇ individual ਦੇ ਖਿਲਾਫ ਬੋਲਣਾ ਹੈ। ਸਪੀਕਰ ਸਾਹਿਬ, ਇਹ ਬਹੁਤ ਮੰਦਭਾਗੀ ਗੱਲ ਹੈ ਕਿ ਇਕ ਨਵੀਂ ਟ੍ਰੇਡੀਸ਼ਨ ਸ਼ੁਰੂ ਹੋ ਗਈ ਹੈ ਜੋ ਕਿ ਕਲ੍ਹ ਰਾਜਪਾਲ ਦੇ ਭਾਸ਼ਣ ਵੇਲੇ ਦੇਖਣ ਨੂੰ ਮਿਲੀ ਹੈ। ਨਾਅਰੇ ਲੱਗੇ ਹਨ, ਇਹ ਪਹਿਲੀ ਵਾਰੀ ਨਹੀਂ ਹੋਇਆ, ਪਹਿਲਾਂ ਵੀ ਲਗਦੇ ਰਹੇ ਹਨ। ਇਹ ਬੜੀ wrong tradition ਸ਼ੁਰੂ ਹੋ ਰਹੀ ਹੈ। ਉਸ ਤੋਂ ਬਾਅਦ ਭਾਸ਼ਣ ਦੀਆਂ ਕਾਪੀਆਂ ਫਾੜੀਆਂ ਗਈਆਂ ਹਨ ਅਤੇ ਬਾਹਰ ਜਾ ਕੇ ਸਾੜੀਆਂ ਵੀ ਗਈਆਂ ਹਨ। ਇਹ ਸਭ ਨੂੰ ਪਤਾ ਹੈ ਕਿ ਇਹ ਸਰਕਾਰ ਦੀਆਂ ਪ੍ਰਾਪਤੀਆਂ ਬਾਰੇ ਰਸਮੀ ਭਾਸ਼ਣ ਹੁੰਦਾ ਹੈ। ਜਿਸ ਨਾਲ ਅਸੀਂ ਬਹੁਤ ਸਾਰੇ ਸਹਿਮਤ ਵੀ ਨਹੀਂ ਹੋਵਾਂਗੇ ਅਤੇ ਇਸੇ ਕਰਕੇ ਬਹਿਸ ਵੀ ਹੁੰਦੀ ਹੈ ਪਰ ਇਹ ਇਕ ਨਵਾਂ ਹੀ ਟ੍ਰੇਡੀਸ਼ਨ ਚੱਲ ਪਿਆ ਹੈ ਕਿ ਇੱਥੇ ਭਾਸ਼ਣ ਨੂੰ ਸੁਣਿਆ ਨਹੀਂ ਜਾਂਦਾ। ਕਲ੍ਹ ਉਸ ਨੂੰ cut short ਕਰਨਾ ਪਿਆ। ਉਸ ਤੋਂ ਬਾਅਦ ਅਤੇ ਉਸ ਤੋਂ ਪਹਿਲਾਂ ਵੀ ਬਾਹਰ ਮੁਜ਼ਾਹਰੇ ਹੋਏ। ਕੁਝ ਲੋਕ ਸਾਈਕਲਾਂ ਤੇ ਚੜ੍ਹ ਕੇ ਆਏ ਅਤੇ ਇਹ ਬਿਲਕੁਲ ਵਾਜ਼ਬ ਸੀ ਕਿਉਂਕਿ ਪੈਟਰੋਲ ਰੇਟਸ ਬਹੁਤ ਵੱਧ ਰਹੇ ਹਨ। ਹੋਰ ਪ੍ਰੋਟੈਸਟ ਵੀ ਹੋਏ, ਉਹ ਵੀ ਵਾਜ਼ਬ ਸੀ ਕਿਉਂਕਿ ਕੁਝ ਹੋਰ ਪ੍ਰਾਮਿਸਿਜ਼ ਪੂਰੇ ਨਹੀਂ ਕੀਤੇ ਗਏ ਲੇਕਿਨ ਜਿਹੋ ਜਿਹੇ ਮੁਜ਼ਾਹਰੇ ਬਾਹਰ ਹੁੰਦੇ ਹਨ, ਉਹੋ ਜਿਹੇ ਹੀ ਅੰਦਰ ਹੁੰਦੇ ਹਨ। ਕੀ ਬਾਹਰ ਅਤੇ ਅੰਦਰ ਵਿੱਚ ਕੋਈ ਫਰਕ ਨਹੀਂ ਹੈ? ਅੱਜ ਦੀਆਂ ਅਖਬਾਰਾਂ ਵਿੱਚ

headlines ਹਨ : Ruckus in the House. ਹੰਗਾਮਾ ਹੋ ਗਿਆ। ਸਪੀਕਰ ਸਾਹਿਬ, ਕੀ ਅਸੀਂ ਇੱਥੇ ਹੰਗਾਮਾ ਕਰਨ ਆਉਂਦੇ ਹਾਂ? ਇਸ ਦਾ ਕੋਈ ਸਿਸਟਮ ਬਣਾਇਆ ਜਾਵੇ। ਇਹ ਮੈਂ ਇਸ ਕਰਕੇ ਵੀ ਕਹਿ ਰਿਹਾ ਹਾਂ ਕਿ ਤੁਸੀਂ ਹੁਣੇ ਅਨਾਊਂਸ ਕੀਤਾ ਹੈ ਕਿ ਇਸ ਨੂੰ ਡਿਜ਼ੀਟਾਈਜ਼ ਕਰਨਾ ਹੈ। ਰਾਜਪਾਲ ਦੇ ਭਾਸ਼ਣ ਨੂੰ ਆਨਲਾਈਨ ਸੁਣਿਆ ਜਾ ਸਕਦਾ ਹੈ, ਇਸ ਦਾ ਮਤਲਬ ਨਾਅਰੇ ਵੀ ਸੁਣੇ ਜਾਣਗੇ? ਕਲ੍ਹ ਨੂੰ ਇੱਥੇ touch screens ਲੱਗਣੀਆਂ ਹਨ। ਅੱਜ ਅਸੀਂ ਇੱਥੇ ਭਾਸ਼ਣ ਦੀ ਕਾਪੀ ਫਾੜਦੇ ਹਾਂ, ਕੀ ਕਲ੍ਹ ਨੂੰ ਜਿਹੜੀਆਂ touch screens ਲੱਗਣੀਆਂ ਹਨ ਜਾਂ ਕੰਪਿਊਟਰ ਲੱਗਣੇ ਹਨ, ਅਸੀਂ ਭੁਆ-ਭੁਆ ਕੇ ਮਾਰਾਂਗੇ? ਕਹਿਣ ਦਾ ਭਾਵ ਇਹ ਹੈ ਕਿ ਸਾਰੀਆਂ ਪਾਰਟੀਆਂ ਦੇ ਲੀਡਰਜ਼ ਜਾਂ ਆਗੂਆਂ ਨਾਲ ਗੱਲਬਾਤ ਕਰਕੇ ਇਕ ਸਿਸਟਮ ਬਣਾਈਏ। ਮੈਂ ਕਿਸੇ ਦੀ ਅਲੋਚਨਾ ਨਹੀਂ ਕਰਨਾ ਚਾਹੁੰਦਾ, ਪਾਰਲੀਮਾਨੀ ਮੰਤਰੀ ਇੱਥੇ ਬੈਠੇ ਹਨ, ਕੋਈ ਸਿਸਟਮ ਬਣਾਇਆ ਜਾਵੇ ਤਾਂ ਕਿ ਇੱਥੇ ਮਰਿਯਾਦਾ ਰੱਖੀ ਜਾਵੇ ਅਤੇ ਆਪਣੀ ਛਵੀ ਬਿਹਤਰ ਬਾਹਰ ਜਾ ਸਕੇ। ਬਾਹਰ ਜਦੋਂ ਅਸੀਂ ਜਾਂਦੇ ਹਾਂ, ਉਥੇ ਪਾਣੀ ਦੀਆਂ ਬੋਤਲਾਂ ਹਰ ਟੇਬਲ ਤੇ ਰੱਖੀਆਂ ਜਾਂਦੀਆਂ ਹਨ, ਇੱਥੇ ਕਿਉਂ ਨਹੀਂ ਰੱਖੀਆਂ ਜਾਂਦੀਆਂ? ਕਿਉਂਕਿ ਅਸੀਂ ਭੁਆ-ਭੁਆ ਕੇ ਇਕ ਦੂਜੇ ਵੱਲ ਮਾਰਾਂਗੇ। After all what are we trying to show? We are responsible people. ਅਸੀਂ ਚਾਹੁੰਦੇ ਹਾਂ ਕਿ ਇਹ ਸੈਸ਼ਨ ਲੰਬੇ ਰੱਖੇ ਜਾਣ ਅਤੇ ਅਸੀਂ ਇਹ ਵੀ ਚਾਹੁੰਦੇ ਹਾਂ ਕਿ ਇਸ ਦਾ live telecast ਕੀਤਾ ਜਾਵੇ। ਕੀ ਅਸੀਂ ਇਹੀ ਕੁਝ ਲੋਕਾਂ ਨੂੰ ਦਿਖਾਉਣਾ ਹੈ? ਸੋ ਮੇਰੀ ਗੁਜਾਰਿਸ਼ ਹੈ ਕਿ ਇਸ ਤੇ ਲੋੜੀਂਦੀ ਕਾਰਵਾਈ ਕੀਤੀ ਜਾਵੇ। ਆਪਸ ਵਿੱਚ ਰਲ ਮਿਲ ਕੇ, ਪਾਰਟੀਆਂ ਦੇ ਆਗੂਆਂ ਨਾਲ ਸਲਾਹ ਮਸ਼ਵਰਾ ਕਰਕੇ ਤੁਸੀਂ ਇਸ ਤੇ kindly ਕੋਈ ਐਕਸ਼ਨ ਲਓ। Thank you. *(Thumping)*

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ, ਵਾਰੀ ਵਾਰੀ ਤੁਸੀਂ ਆਪਣੀ ਗੱਲ ਦੱਸੋ ਜੀ। ਸਭ ਦੀ ਸੁਣਾਂਗੇ ਜੀ, ਬੈਠੋ। ਹਾਂ ਜੀ, ਮਜੀਠੀਆ ਸਾਹਿਬ ਬੋਲੋ।

**ਸ਼੍ਰੀ ਬੁੱਧ ਰਾਮ** : ਸਪੀਕਰ ਸਾਹਿਬ, thank you.

**ਮਾਨਯੋਗ ਸਪੀਕਰ** : ਬੁੱਧ ਰਾਮ ਜੀ, ਮਜੀਠੀਆ ਜੀ ਬੋਲ ਰਹੇ ਹਨ। ਤੁਹਾਡੀ ਵੀ ਸੁਣਾਂਗੇ। ਉਨ੍ਹਾਂ ਤੋਂ ਬਾਅਦ ਤੁਸੀਂ ਬੋਲ ਲੈਣਾ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਵੀ ਕਿਸੇ ਦੀ ਖਿਲਾਫ ਨਹੀਂ ਬੋਲਣਾ ਅਤੇ ਕੋਈ ਗੁੱਸਾ ਨਾ ਕਰਿਓ ਜੀ। ਇਹ ਵੀ ਤੁਹਾਡੀ ਹੀ ਮੇਹਰਬਾਨੀ ਹੈ। ਤੁਸੀਂ ਗੁੱਸਾ ਨਾ ਕਰਿਓ। ਮਿਹਰਬਾਨੀ ਕਿਵੇਂ ਹੈ? ** ** ਸਪੀਕਰ ਸਾਹਿਬ, ਹਾਲੇ ਤੁਸੀਂ ਤਾਂ ਥੋੜ੍ਹੇ ਸਖਤ ਸੁਭਾਅ ਦੇ ਹੋ, ਖੁਲ੍ਹੇ ਸੁਭਾਅ ਦੇ ਵੀ ਹੋ। ਤੁਹਾਡੇ ਤੋਂ ਪਹਿਲਾਂ ਇੱਥੇ ਚੰਨੀ ਸਾਹਿਬ ਬਹਿੰਦੇ ਹੁੰਦੇ ਸੀ, ਉਨ੍ਹਾਂ ਦੀ ਤਾਂ ਕੁਰਸੀ ਤੱਕ ਹੱਥ ਪੈ ਗਿਆ ਸੀ। ਇਸ ਲਈ ਬੜਾ ਕੁਝ ਹੁੰਦਾ ਰਿਹਾ ਹੈ। ਇਸ ਦਾ ਮਤਲਬ ਇਹ ਨਹੀਂ ਹੈ ਕਿ ਮੈਂ ਇਨ੍ਹਾਂ ਦੇ ਖਿਲਾਫ ਹਾਂ। ਇਹ ਤੁਹਾਡੇ ਬੜੇ ਪਿਆਰ ਵਾਲੇ ਹਨ, ਮੈਨੂੰ ਪਤਾ ਹੈ। ਇੱਥੇ ਤਿੰਨ ਚਾਰ ਤੁਹਾਡੇ ਅਜ਼ੀਜ਼ ਹਨ। ਵਿਧਾਨ ਸਭਾ ਦੀ ਜਿਹੜੀ ਕਾਰਵਾਈ ਹੈ, ਜੋ ਕਾਂਸਟੀਚਿਊਸ਼ਨ ਕਹਿੰਦਾ ਹੈ ਕਿ ਕੋਈ ਐਮ.ਐਲ.ਏ. ਜਿਹੜੀ ਪਾਰਟੀ ਤੋਂ ਚੁਣਿਆ ਹੋਵੇ, ਉਹ ਆਪਣੀ ਪਾਰਟੀ ਛੱਡ ਕੇ ਦੂਜੇ ਪਾਸੇ ਗਿਆ ਹੋਵੇ ਤਾਂ, ਉਸਨੂੰ ਤੁਸੀਂ ਕੱਢ ਸਕਦੇ ਹੋ, ਬਰਖਾਸਤ ਕਰ ਸਕਦੇ ਸੀ। ਫਿਰ ਤੋਂ ਚੋਣਾਂ ਹੋਣੀਆਂ ਚਾਹੀਦੀਆਂ ਸੀ ਕਿਉਂਕਿ ਲੋਕਾਂ ਨਾਲ ਵਿਸ਼ਵਾਸਘਾਤ ਹੋਇਆ ਹੈ। ਲੋਕਾਂ ਨੇ ਇੱਕ ਪਾਰਟੀ ਦੇ ਇਲੈਕਸ਼ਨ ਸਿੰਬਲ ਤੇ ਕਿਸੇ ਨੂੰ ਚੁਣ ਕੇ ਭੇਜਿਆ ਸੀ। ਪਰ ਉਸ ਨੇ ਅਸਤੀਫਾ ਭੇਜਿਆ, ਆਪਣੀ ਪਾਰਟੀ ਛੱਡ ਕੇ ਕਦੇ ਉਧਰ ਚਲੇ ਗਏ, ਇਹ ਤਾਂ ਉਹੀ ਪਹਿਲਾਂ ਵਾਲੇ ਹੀ ** ** ਹਨ। ਫਿਰ ਡਿਫੈਕਸ਼ਨ ਲਾਅ ਦਾ ਕੀ ਫਾਇਦਾ ਹੈ? ਸਪੀਕਰ ਸਾਹਿਬ, ਅੱਜ ਪੰਜ ਸਾਲ ਪੂਰੇ ਹੋਣ ਵਾਲੇ ਹੋ ਗਏ ਹਨ। ** ** ਤੁਸੀਂ ਕੋਈ ਫੈਸਲਾ ਨਹੀਂ ਕੀਤਾ। ਇਸ ਵਿੱਚ ਚਾਰ ਪੰਜ ਐਮ.ਐਲ.ਏ. ਇੱਧਰ ਵੀ ਹਨ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਅਤੇ ਕੁਝ ਉਧਰ (ਰੂਲਿੰਗ ਬੈਂਚਿਜ ਵੱਲ ਇਸ਼ਾਰਾ ਕਰਦੇ ਹੋਏ) ਵੀ ਹਨ। ਇਸ ਲਈ ਜਨਾਬ ਨੂੰ ਬੇਨਤੀ ਹੈ ਕਿ ਵਿਧਾਨ ਸਭਾ ਵਿੱਚ ਇਹ ਗੱਲਾਂ ਵੀ ਨਹੀਂ ਸ਼ੋਭਦੀਆਂ ਕਿ ਜਿਨ੍ਹਾਂ ਨੇ ਡਿਫੈਕਸ਼ਨ ਕੀਤੀ ਹੈ, ** ** ਉਨ੍ਹਾਂ ਦਾ ਫਿਰ ਵਿਧਾਨ ਸਭਾ ਦੇ ਅੰਦਰ ਕੀ ਮੁੱਲ ਰਹਿ ਗਿਆ ਜੀ?

**ਮਾਨਯੋਗ ਸਪੀਕਰ:** ਦੇਖੋ, ਗੱਲ ਇਹ ਹੈ। (interruptions)

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਸਿਰਫ ਇੱਕੋ ਹੀ ਗੱਲ ਕਹਿਣੀ ਹੈ ਜੀ। ਜਿਹੜੇ ਸਾਡੇ ਕੋਈ ਸਾਥੀ ਛੱਡ ਕੇ ਚਲੇ ਗਏ ਸੀ, ਮੈਂ ਲੰਬਾ ਅਰਸਾ ਪਹਿਲਾਂ ਉਨ੍ਹਾਂ ਦੇ ਖਿਲਾਫ ਤੁਹਾਨੂੰ ਐਪਲੀਕੇਸ਼ਨ ਦੇ ਕੇ ਗਿਆ ਸੀ। ** ** ਇਹ ਤੁਹਾਡੇ ਆਫਿਸ ਦਾ ਮਾਮਲਾ ਹੈ। ਇਨ੍ਹਾਂ ਸਾਰਿਆਂ ਦੇ ਖਿਲਾਫ ਕਾਰਵਾਈ ਕਰੋ। ਆਮ ਆਦਮੀ ਪਾਰਟੀ ਮੰਗ ਕਰਦੀ ਹੈ ਕਿ ਉਨ੍ਹਾਂ ਦੇ ਖਿਲਾਫ ਕਾਰਵਾਈ

---

** ** Expunged as ordered by the Chair.
** ** Expunged as ordered by the Chair.

ਕਰੋ। ਤੁਸੀਂ ਉਨ੍ਹਾਂ ਨੂੰ ਕਿਉਂ ਬਚਾ ਰਹੇ ਹੋ? ਉਨ੍ਹਾਂ ਦੇ ਖਿਲਾਫ ਕਾਨੂੰਨ ਦੇ ਤਹਿਤ ਬਣਦੀ ਕਾਰਵਾਈ ਕਰੋ ** **

**ਮਾਨਯੋਗ ਸਪੀਕਰ:** ਚੀਮਾ ਜੀ, ਜੋ ਕੁਝ ਵੀ ਹੈ, ਕਾਨੂੰਨ ਦੇ ਤਹਿਤ ਹੋਇਆ ਹੈ। ਜੇਕਰ ਕਿਸੇ ਨੂੰ ਇਤਰਾਜ਼ ਹੈ ਤਾਂ ਉਹ ਅਦਾਲਤ ਵਿੱਚ ਜਾ ਸਕਦਾ ਹੈ ਅਤੇ ਤੁਸੀਂ ਵੀ ਜਾ ਸਕਦੇ ਹੋ। (ਵਿਘਨ) ਤੁਸੀਂ ਗਏ ਵੀ ਹੋ।

**ਸਰਦਾਰ ਹਰਪਾਲ ਸਿੰਘ ਚੀਮਾ:** ** **

**ਮਾਨਯੋਗ ਸਪੀਕਰ:** ਨਹੀਂ ਜੀ, ਨਹੀਂ। ਨਹੀਂ ਜੀ। ਤੁਸੀਂ ਅਦਾਲਤ ਵਿੱਚ ਜਾ ਸਕਦੇ ਹੋ।

**ਸਰਦਾਰ ਹਰਪਾਲ ਸਿੰਘ ਚੀਮਾ:** ** ** ਤੁਸੀਂ ਉਨ੍ਹਾਂ ਨੂੰ ਰਿਟੇਨ ਕਰ ਦਿਉ। ਫੈਸਲਾ ਕਰ ਦਿਉ।

**ਮਾਨਯੋਗ ਸਪੀਕਰ:** ਤੁਸੀਂ ਵੀ ਅਦਾਲਤ ਵਿੱਚ ਜਾ ਸਕਦੇ ਅਤੇ ਕਾਨੂੰਨੀ ਕਾਰਵਾਈ ਕਰ ਸਕਦੇ ਹੋ।

**ਸਰਦਾਰ ਹਰਪਾਲ ਸਿੰਘ ਚੀਮਾ:** ਤੁਸੀਂ ਫੈਸਲਾ ਕਿਉਂ ਨਹੀਂ ਕਰਦੇ?

**ਮਾਨਯੋਗ ਸਪੀਕਰ:** ਸਪੀਕਰ ਜੋ ਕਰੇਗਾ, ਕਾਨੂੰਨ ਦੇ ਤਹਿਤ ਕਰੇਗਾ। ਪਹਿਲੀ ਗੱਲ ਹੈ ਕਿ ਸਪੀਕਰ ਕਾਨੂੰਨ ਦੇ ਮੁਤਾਬਕ ਕੰਮ ਕਰੇਗਾ। (ਵਿਘਨ)(ਸ਼ੋਰ) ਚੀਮਾ ਜੀ, ਦੂਜੀ ਗੱਲ ਹੈ ਕਿ ਤੁਸੀਂ ਆਪ ਵੀ ਵਕੀਲ ਹੋ।

**Mr. Speaker**: Legislature in its wisdom, the Hon'ble Parliament in its wisdom has put no time limit to decide it. ਇਹ ਸਪੀਕਰ ਦੀ ਆਪਣੀ ਤਸੱਲੀ ਹੈ। (ਵਿਘਨ)(ਸ਼ੋਰ)

(ਇਸ ਸਮੇਂ ਆਪੋਜੀਸ਼ਨ ਬੈਂਚਿਜ ਵੱਲੋਂ ਕਈ ਮੈਂਬਰਜ਼ ਬਿਨ੍ਹਾਂ ਇਜ਼ਾਜਤ ਖੜ੍ਹੇ ਹੋ ਕੇ ਬੋਲ ਰਹੇ ਸੀ।)

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਇਸ ਦਾ ਮਤਲਬ ਹੈ ਕਿ ਤੁਸੀਂ ਉਨ੍ਹਾਂ ਲੋਕਾਂ ਨੂੰ ਪੰਜ ਸਾਲ ਬਿਠਾ ਕੇ ਰੱਖੋਗੇ? (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਜਦੋਂ ਸਪੀਕਰ ਦੀ ਤਸੱਲੀ ਹੋਵੇਗੀ (ਵਿਘਨ) ਜਦੋਂ ਸਪੀਕਰ ਦੀ ਤਸੱਲੀ ਹੋਵੇਗੀ, ਸਪੀਕਰ ਕਰੇਗਾ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਸੰਵਿਧਾਨ ਦੀ ਬਿਲਕੁਲ ਅਵੱਗਿਆ ਹੋ ਰਹੀ ਹੈ। ** **

(ਇਸ ਸਮੇਂ ਆਪੋਜੀਸ਼ਨ ਬੈਂਚਿਜ ਵੱਲੋਂ ਕਈ ਮੈਂਬਰਜ਼ ਬਿਨ੍ਹਾਂ ਇਜ਼ਾਜਤ ਖੜ੍ਹੇ ਹੋ ਕੇ ਬੋਲ ਰਹੇ ਸੀ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ, ਦੱਸੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਬੜਾ ਅਤਿ ਜ਼ਰੂਰੀ ਮਸਲਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਜੀ। ਵੈਸੇ ਤਾਂ ਪਿਛਲੇ ਸਮੇਂ ਦੌਰਾਨ ਜੋ ਮਿਉਂਸਿਪਲ ਕਮੇਟੀ ਦੀਆਂ ਚੋਣਾਂ ਹੋਈਆਂ ਹਨ, ਸਾਰੇ ਪੰਜਾਬ ਦੇ ਵਿੱਚ ਹੀ ਧਾਂਦਲੀਆਂ ਹੋਈਆਂ ਹਨ। ਪਰ ਮੈਂ ਵਿਸ਼ੇਸ਼ ਤੌਰ ਤੇ ਲਹਿਰੇ ਹਲਕੇ ਦਾ ਮਸਲਾ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਥੇ ਦੋ ਅਤੇ ਅੱਠ ਨੰਬਰ ਅਜਿਹੇ ਦੋ ਵਾਰਡ ਸੀ, ਜੋ ਐਸ.ਸੀ. ਭਾਈਚਾਰੇ ਲਈ ਰਿਜ਼ਰਵਡ ਸੀ। ਉਥੇ ਦੋ ਅਜ਼ਾਦ ਉਮੀਦਵਾਰਾਂ ਨੂੰ ਜੇਤੂ ਕਰਾਰ ਦੇ ਦਿੱਤਾ ਗਿਆ ਪਰ ਬਾਅਦ ਵਿੱਚ ਜਦੋਂ ਉਹ ਆਪਣੀ ਸੈਲੀਬਰੇਸ਼ਨ ਕਰ ਰਹੇ ਸੀ, ਲੱਡੂ ਵੰਡ ਰਹੇ ਸੀ ਅਤੇ ਖੁਸ਼ੀਆਂ ਮਨਾ ਰਹੇ ਸੀ ਤਾਂ ਪਿਛੋਂ ਜੋ ਰਿਟਰਨਿੰਗ ਅਫ਼ਸਰ ਸੀ, ਲੋਕਲ ਐਸ.ਡੀ.ਐਮ. ਸੀ, ਉਸ ਨੇ ਜੇਤੂ ਸਰਟੀਫਿਕੇਟ ਕਾਂਗਰਸ ਦੇ ਉਮੀਦਵਾਰਾਂ ਨੂੰ ਦੇ ਦਿੱਤੇ। ਉਸਦੇ ਨਤੀਜੇ ਬਾਰੇ ਅਸੀਂ ਇਮੀਜੀਏਟਲੀ ਗੱਲ ਕੀਤੀ ਤਾਂ ਉਥੋਂ ਦੇ ਜੋ ਸਟੇਟ ਇਲੈਕਸ਼ਨ ਕਮਿਸ਼ਨ ਦੇ ਆਬਜ਼ਰਵਰ ਸੀ, ਉਹ ਉਥੇ ਪਹੁੰਚੇ। ਪਰ ਉਸ ਤੋਂ ਪਹਿਲਾਂ ਉਨ੍ਹਾਂ ਨੂੰ ਸਰਟੀਫਿਕੇਟ ਜਾਰੀ ਹੋ ਚੁੱਕਿਆ ਸੀ। ਜਦੋਂ ਉਹ ਉਥੇ ਪਹੁੰਚੇ ਤਾਂ ਉਨ੍ਹਾਂ ਨੇ ਇਨਕੁਆਰੀ ਕੀਤੀ ਅਤੇ ਇਨਕੁਆਰੀ ਰਿਪੋਰਟ ਸਟੇਟ ਇਲੈਕਸ਼ਨ ਕਮਿਸ਼ਨ ਨੂੰ ਭੇਜੀ। ਸਟੇਟ ਇਲੈਕਸ਼ਨ ਕਮਿਸ਼ਨ ਨੇ ਬੜੀਆਂ ਸਖਤ ਹਦਾਇਤਾਂ ਰਿਟਰਨਿੰਗ ਅਫ਼ਸਰ ਦੇ ਖਿਲਾਫ ਲਿਖ ਕੇ ਪੰਜਾਬ ਸਰਕਾਰ ਨੂੰ ਭੇਜੀਆਂ ਹਨ। ਉਨ੍ਹਾਂ ਨੇ ਸਾਫ ਕਿਹਾ ਹੈ ਕਿ ਇਨ੍ਹਾਂ ਨੇ ਸ਼ਰੇਆਮ ਧੱਕਾ ਕੀਤਾ ਹੈ, ਗੈਰ ਕਾਨੂੰਨੀ ਕੰਮ ਕੀਤਾ ਹੈ। ਉਨ੍ਹਾਂ ਨੇ ਸਾਰਾ ਕੁੱਝ ਨਾਲ ਲਾ ਕੇ ਵਿਦ ਪਰੂਫ ਭੇਜਿਆ ਹੈ ਕਿ ਇਸ ਅਫਸਰ ਨੂੰ ਸਸਪੈਂਡ ਕੀਤਾ ਜਾਵੇ ਅਤੇ ਹੋਰ ਅਨੁਸ਼ਾਸਨੀ ਕਾਰਵਾਈ ਕਰਨ ਲਈ ਕੇਸ ਅੱਗੇ ਤੋਰਿਆ ਜਾਵੇ। ਕੱਲ੍ਹ ਸਰਕਾਰ ਨੇ ਉਸ ਐਸ.ਡੀ.ਐਮ. ਦੀ ਬਦਲੀ ਤਾਂ ਕਰ ਦਿੱਤੀ ਹੈ ਪਰ ਉਸ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ

---

** ** Expunged as ordered by the Chair.

ਗਿਆ, ਨਾ ਹੀ ਉਸ ਨੂੰ ਸਸਪੈਂਡ ਕੀਤਾ ਗਿਆ ਹੈ। ਉਸ ਦੀ ਇਨਕੁਆਰੀ ਪਟਿਆਲਾ ਡਿਵੀਜਨ ਦੇ ਕਮਿਸ਼ਨਰ ਕੋਲ ਲਗਾ ਦਿੱਤੀ ਹੈ। ਹੁਣ ਦੱਸੋ, ਕੀ ਕਮਿਸ਼ਨਰ ਇਲਕੈਸ਼ਨ ਕਮਿਸ਼ਨ ਤੋਂ ਉੱਪਰ ਹੋ ਗਿਆ ਹੈ? ਉਨ੍ਹਾਂ ਸਾਫ ਲਿਖ ਕੇ ਭੇਜਿਆ ਹੈ ਕਿ ਧਾਂਦਲੀ ਹੋਈ ਹੈ, ਗਲਤ ਸਰਟੀਫਿਕੇਟ ਦਿੱਤੇ ਗਏ ਹਨ।

**ਮਾਨਯੋਗ ਸਪੀਕਰ:** ਚਲੋ, ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਇਕ ਮਿੰਟ ਮੇਰੀ ਬੇਨਤੀ ਹੈ ਕਿ ਜਿਨ੍ਹਾਂ ਦੋ ਉਮੀਦਵਾਰਾਂ ਨੂੰ ਧੱਕੇ ਨਾਲ ਹਰਾ ਦਿੱਤਾ ਗਿਆ ਹੈ, ਉਹ ਮਸਲਾ ਇਕੱਲੇ ਐਸ.ਡੀ.ਐਮ. ਤੇ ਕਾਰਵਾਈ ਕਰਨ ਨਾਲ ਹੱਲ ਨਹੀਂ ਹੋਣਾ। ਅੱਜ ਸਰਕਾਰ ਦੀ ਜਿੰਮੇਵਾਰੀ ਬਣਦੀ ਹੈ ਕਿ ਜਲਦੀ ਤੋਂ ਜਲਦੀ ਉਨ੍ਹਾਂ ਦੋ ਵਾਰਡਾਂ ਵਿਚ ਜਾਂ ਰੀ ਇਲੈਕਸ਼ਨ ਕਰਵਾਈ ਜਾਵੇ ਅਤੇ ਜਾਂ ਰੀ ਕਾਉਂਟਿੰਗ ਕਰਵਾਈ ਜਾਵੇ ਤਾਂ ਕਿ ਉਮੀਦਵਾਰਾਂ ਨੂੰ ਨਿਆਂ ਮਿਲ ਸਕੇ। ਇਹ ਬਹੁਤ ਵੱਡਾ ਧੱਕਾ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਵੇਂ ਇਹ ਲੋਕਾਂ ਨੂੰ ਕਹਿ ਰਹੇ ਹਨ ਕਿ ਸਾਨੂੰ ਲੋਕਾਂ ਦਾ ਬੜਾ ਵੱਡਾ ਫਤਵਾ ਮਿਲਿਆ ਹੈ, ਤਾਂ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਦਾ ਹੱਕ ਵੀ ਦੁਆਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਹ ਬਹੁਤ ਵੱਡਾ ਧੱਕਾ ਹੋਇਆ ਹੈ, ਹਾਰੇ ਹੋਇਆਂ ਨੂੰ ਜੇਤੂ ਐਲਾਨ ਦਿੱਤਾ ਗਿਆ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਬੈਠੋ ਜੀ ਬੈਠੋ । ਸ਼੍ਰੀ ਫਤਿਹਜੰਗ ਸਿੰਘ ਬਾਜਵਾ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਸਾਡੀ ਵੀ ਬੇਨਤੀ ਸੁਣ ਲਓ।

**ਮਾਨਯੋਗ ਸਪੀਕਰ:** ਕਈ ਵਾਰ ਸੁਣ ਲਈ। ਰੂਲਿੰਗ ਬੈਂਚਿਜ਼ ਤੋਂ ਹੁਣ ਤੱਕ ਪਹਿਲਾ ਸਪੀਕਰ ਬੋਲਣ ਲੱਗਿਆ ਹੈ, ਤੁਹਾਡੀ ਬੇਨਤੀ ਕਈ ਵਾਰ ਸੁਣ ਲਈ। ਹੁਣ ਬੈਠ ਜਾਓ।

**ਸਰਦਾਰ ਫਤਿਹਜੰਗ ਸਿੰਘ ਬਾਜਵਾ:** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਸ਼੍ਰੀ ਕੰਵਰ ਸੰਧੂ ਜੀ ਦਾ ਬਹੁਤ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਕ ਬੜਾ ਅੱਛਾ ਮਸਲਾ ਲੈ ਕੇ ਆਉਂਦਾ ਕਿ ਹਾਊਸ ਵਿਚ ਇਕ ਡੈਕੋਰਮ ਹੋਣਾ ਚਾਹੀਦਾ ਹੈ। ਜਿਹੜੇ ਲੋਕ ਇਥੇ ਨੈਗੇਟਿਵ ਗੱਲਾਂ ਹੀ ਕਰਨ ਆਉਂਦੇ ਹਨ, ਉਨ੍ਹਾਂ ਨੂੰ ਨੱਥ ਪਾਉਣੀ ਚਾਹੀਦੀ ਹੈ। ਦੂਜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਸਾਡੇ ਕੁੱਝ ਐਮ.ਐਲ.ਏ ਉੱਧਰ ਆ ਗਏ। ਵੈਸੇ ਇਹ ਬੜੀ ਤਰਸਯੋਗ ਗੱਲ ਹੈ ਕਿ ਜਿਹੜੇ ਪੁੱਛਦੇ ਹਨ ਕਿ

ਜਿਹੜੇ ਸਾਡੇ ਭਰਾ ਸਾਡੀਆਂ ਬਾਹਵਾਂ ਸੀ, ਉਨ੍ਹਾਂ ਦਾ ਸਟੇਟਸ ਕੀ ਹੈ? ਅਸੀਂ ਇਹ ਚਾਹੁੰਦੇ ਹਾਂ ਕਿ ਹਾਊਸ ਦੇ ਵਿਚ ਡੈਕੋਰਮ ਮੈਨਟੇਨ ਹੋਣਾ ਚਾਹੀਦਾ ਹੈ। ਸ਼੍ਰੀ ਕੰਵਰ ਸੰਧੂ ਜੀ ਨੇ ਜਿਹੜੀ ਗੱਲ ਕਹੀ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ ਕਿ ਹਾਊਸ ਵਿਚ ਪੂਰੇ ਡੈਕੋਰਮ ਨਾਲ ਕੰਮ ਕਰਨਾ ਚਾਹੀਦਾ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਸਰਦਾਰ ਸਿਮਰਜੀਤ ਸਿੰਘ ਬੈਂਸ।(ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਵਲੋਂ ਵਿਘਨ...) ਤੁਹਾਡੇ ਮੈਂਬਰ ਕਈ ਵਾਰ ਬੋਲ ਲਏ ਹਨ। ਮੈਂ ਸਭ ਨੂੰ ਟਾਈਮ ਦੇਣਾ ਹੈ। ਤੁਸੀਂ ਇਲਜ਼ਾਮ ਨਾ ਲਾਇਆ ਕਰੋ, ਮੈਂ ਸਭ ਦੀ ਸੁਣਨੀ ਹੈ। ਬੋਲੋ, ਬੈਂਸ ਸਾਹਿਬ, ਬੋਲੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਸਤਿਕਾਰਯੋਗ ਰਾਜਪਾਲ ਜੀ ਨੇ 10ਵੇਂ, 11ਵੇਂ, 12ਵੇਂ ਅਤੇ 13ਵੇਂ ਸਮਾਗਮਾਂ ਦੇ 19 ਬਿਲਾਂ ਤੇ ਸਹਿਮਤੀ ਦਿੱਤੀ ਹੈ। ਸੁਭਾਵਿਕ ਹੈ ਕਿ ਜਿਵੇਂ ਸਤਿਕਾਰਯੋਗ ਮੈਂਬਰ ਸਾਹਿਬ ਕਹਿ ਕੇ ਗਏ ਹਨ ਕਿ ਉਨ੍ਹਾਂ ਦੀ ਸਪੀਚ ਇਕ ਰਸਮ ਹੈ ਤੇ ਉਹ ਗਵਰਨਰ ਜਿਹੜਾ ਪੰਜਾਬ ਤੇ ਪੰਜਾਬ ਦੇ ਕਿਸਾਨ ਅਤੇ ਦੇਸ਼ ਦੇ ਕਿਸਾਨ ਦੀ ** ** ਹੋਵੇ, ਉਸ ਨੂੰ ਕਿਵੇਂ ਟਾਲਰੇਟ ਕਰ ਲਈਏ। 19 ਬਿਲਾਂ ਦੀ ਲਿਸਟ ਆਈ ਪਰ ਜਿਹੜੇ ਤਿੰਨ ਬਿਲ ਇਸ ਅਸੈਂਬਲੀ ਦੇ ਪਿਛਲੇ ਸੈਸ਼ਨ ਵਿਚ ਕੇਂਦਰ ਦੇ ਖੇਤੀ ਸੁਧਾਰ ਬਿਲਾਂ ਦੀ ਧਾਰ ਖੁੰਡੀ ਕਰਨ ਵਾਸਤੇ ਆਏ ਸੀ, ਉਹ ਅੱਜ ਤੱਕ ਵੀ ਪੈਡਿੰਗ ਹਨ। ਆਲ ਪਾਰਟੀ ਮੀਟਿੰਗ ਵਿਚ ਵੀ ਮੈਂ ਮੁੱਖ ਮੰਤਰੀ ਜੀ ਨੂੰ ਸੁਝਾਅ ਦਿੱਤਾ ਸੀ ਕਿ ਦੋ ਬੀ.ਜੇ.ਪੀ. ਵਾਲਿਆਂ ਨੂੰ ਛੱਡ ਦਿਓ। ਘੱਟੋ ਘੱਟ ਆਪਾਂ ਉਹ ਅੰਦੋਲਨ, ਜਿਹੜਾ ਦਿੱਲੀ ਦੇ ਬਾਰਡਰਾਂ ਤੇ ਚੱਲ ਰਿਹਾ ਹੈ, ਜਿਸ ਵਿਚ 90-90 ਸਾਲ ਦੇ ਬਜ਼ੁਰਗ ਅਤੇ ਮਾਤਾਵਾਂ ਬੈਠੀਆਂ ਹਨ, ਉਸ ਨੂੰ ਤੇਜ਼ ਕਰਨਾ ਚਾਹੀਦਾ ਹੈ। ਸਾਨੂੰ ਪਤਾ ਹੈ ਕਿ ਮੁੱਖ ਮੰਤਰੀ ਜੀ ਭਾਵੇਂ ਸਾਨੂੰ ਰਾਸ਼ਟਰਪਤੀ ਜੀ ਕੋਲ ਲੈ ਜਾਣ, ਜਾਂ ਪ੍ਰਧਾਨ ਮੰਤਰੀ ਜੀ ਕੋਲ ਲੈ ਜਾਣ, ਕੋਈ ਫਰਕ ਨਹੀਂ ਪੈਣਾ। ਜੇਕਰ ਇਹ ਕਾਨੂੰਨ ਰੱਦ ਹੋਣਗੇ ਤਾਂ ਕੇਵਲ ਤੇ ਕੇਵਲ ਅੰਦੋਲਨ ਦੀ ਬਦੌਲਤ ਰੱਦ ਹੋਣਗੇ। ਸੋ, ਅੰਦੋਲਨ ਨੂੰ ਤਾਕਤਵਰ ਕਰਨ ਵਾਸਤੇ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ 115 ਐਮ.ਐਲ.ਏਜ਼ ਦਾ ਕੋਈ ਪ੍ਰੋਗਰਾਮ ਪੇਸ਼ ਕੀਤਾ ਜਾਵੇ ਕਿ ਉਸ ਅੰਦੋਲਨ ਨੂੰ ਤਾਕਤਵਰ ਕਿਵੇਂ ਕੀਤਾ ਜਾਵੇ। 26 ਤਾਰੀਖ ਤੋਂ ਬਾਅਦ ਹਲਕਾ ਜਿਹਾ ਕੇਂਦਰ ਸਰਕਾਰ ਦੀ ਸਾਜਿਜ਼ ਦਾ ਸ਼ਿਕਾਰ ਹੋਣ ਕਾਰਨ ਇਹ ਅੰਦੋਲਨ ਥੋਹੜਾ ਜਿਹਾ ਮੱਧਮ ਹੋਇਆ ਹੈ। ਕੇਂਦਰ ਦੇ ਪਾਲਤੂ ਮੀਡੀਏ ਦੀ

---

** ** Expunged as ordered by the Hon'ble Speaker.

ਬਦੌਲਤ ਮੱਧਮ ਕਰਨ ਦਾ ਯਤਨ ਕੀਤਾ ਗਿਆ। ਉਸ ਅੰਦੋਲਨ ਨੂੰ ਤਾਕਤਵਰ ਕਰਨ ਵਾਸਤੇ ਸਪੀਕਰ ਸਾਹਿਬ ਮੇਰੀ ਸਨਿਮਰ ਬੇਨਤੀ ਹੈ ਕਿ ਵੱਧ ਵੱਧ ਉਥੇ ਲੋਕਾਂ ਨੂੰ ਲੈ ਕੇ ਚੱਲੀਏ ਤਾਂ ਕਿ ਕਾਲੇ ਕਾਨੂੰਨਾਂ ਨੂੰ ਸਮਾਪਤ ਕੀਤਾ ਜਾ ਸਕੇ।

**ਸ਼੍ਰੀ ਪਵਨ ਕੁਮਾਰ ਟੀਨੂ**: ਸਪੀਕਰ ਸਾਹਿਬ, ਮੈਂ ਜਿਸ ਮੁੱਦੇ ਤੇ ਮੈਂ ਆਪਣੀ ਗੱਲ ਕਹਿਣ ਲੱਗਿਆ ਹਾਂ ਉਸ ਮੁੱਦੇ ਤੇ ਮੈਂ ਕਾਲ ਅਟੈਂਸ਼ਨ ਵੀ ਦਿੱਤੀ ਸੀ। ਤੁਸੀਂ ਇਹ ਕਹਿ ਕੇ ਉਸ ਨੂੰ ਅਸਵੀਕਾਰ ਕਰ ਦਿੱਤਾ ਹੈ ਕਿ ਇਹ ਪਹਿਲਾਂ ਵੀ ਮੁੱਦੇ ਰੇਜ਼ ਕੀਤੇ ਗਏ ਹਨ। ਸਾਲ 2017, 2018 ਅਤੇ 2019 ਵਿੱਚ ਜਿਨ੍ਹਾਂ ਸ਼ੈਡਿਊਲਡ ਕਾਸਟ ਬੱਚਿਆਂ ਨੇ ਪ੍ਰਾਈਵੇਟ ਕਾਲਜਿਜ਼ ਤੋਂ ਇੰਸਟੀਚਿਊਸ਼ਨਜ਼ ਤੋਂ ਆਪਣੀਆਂ ਡਿਗਰੀਆਂ ਕੰਪਲੀਟ ਕਰ ਲਈਆਂ, ਉਨ੍ਹਾਂ ਦੀ ਕੇਂਦਰ ਵਿੱਚੋਂ ਆਈ ਫੀਸ, ਪੰਜਾਬ ਸਰਕਾਰ ਵਿੱਚ ਘਪਲਾ ਹੋਣ ਕਰਕੇ ਉਨ੍ਹਾਂ ਕਾਲਜਾਂ ਨੂੰ ਨਹੀਂ ਭੇਜੀ ਗਈ। ਉਨ੍ਹਾਂ ਬੱਚਿਆਂ ਨੂੰ ਡਿਗਰੀਆਂ ਨਹੀਂ ਮਿਲੀਆਂ। ਉਹ ਬੱਚੇ ਲਗਾਤਾਰ ਕਾਲਜਾਂ ਵਿੱਚ ਪਿੱਟ ਸਿਆਪੇ ਕਰਦੇ ਹਨ, ਧਰਨੇ ਪਰਦਰਸ਼ਨ ਕਰਦੇ ਹਨ, ਪੂਰਾ ਤਿੰਨ ਸਾਲ ਹੀ ਇਹ ਕੰਮ ਚਲਦਾ ਰਿਹਾ ਹੈ। ਦੇਖੋ ਜੀ, ਜਿਹੜੇ ਬੱਚੇ ਕੋਲ ਸਰਟੀਫਿਕੇਟ ਹੀ ਨਹੀਂ ਹੋਵੇਗਾ ਉਹ ਕਿਸ ਤਰ੍ਹਾਂ ਨੌਕਰੀ ਲਈ ਅਪਲਾਈ ਕਰ ਸਕਦਾ ਹੈ। ਕਿਸ ਤਰ੍ਹਾਂ ਬਾਹਰ ਜਾ ਸਕਦਾ ਹੈ। ਤਕਰੀਬਨ ਸਾਰੀਆਂ ਹਿੰਦੀ, ਪੰਜਾਬੀ, ਅੰਗਰੇਜ਼ੀ ਅਖਬਾਰਾਂ ਖਬਰਾਂ ਲਗਾਉਂਦੀਆਂ ਹਨ ਕਿ "ਐਸ.ਸੀ/ਐਸ.ਟੀ ਸਟੂਡੈਂਟਸ ਦੀ 2017 ਤੋਂ ਰੁਕੀ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੀ ਹਕੀਕਤ" ਡਿਗਰੀ ਗਿਰਵੀ ਹੈ"। ਇਹ ਅਖਬਾਰਾਂ ਨੇ ਲਗਾਇਆ ਹੈ। ਸਪੀਕਰ ਸਾਹਿਬ, ਦੇਖੋ ਇਸ ਵੇਲੇ 50,000 ਦੇ ਕਰੀਬ, ਵਿੱਚੇ ਹੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਵਿੱਚੇ ਹੀ ਪ੍ਰਾਈਵੇਟ ਇੰਸਟੀਚਿਊਸ਼ਨਜ਼ ਵਾਲੇ ਡਿਗਰੀਆਂ ਨਹੀਂ ਦੇ ਰਹੇ ਹਨ। ਪਿਛਲੇ ਮਹੀਨੇ 3-4 ਵਜ਼ੀਰਾਂ ਨੇ ਇੱਕ ਮੀਟਿੰਗ ਕੀਤੀ ਸੀ, ਉਸ ਵਿੱਚ ਰੂਰਲ ਡਿਵੈਲਪਮੈਂਟ ਮੰਤਰੀ ਜੀ, ਵਿੱਤ ਮੰਤਰੀ ਜੀ, ਟੈਕਨੀਕਲ ਮਨਿਸਟਰ ਅਤੇ ਵੈਲਫੇਅਰ ਮੰਤਰੀ ਸਨ, ਇਨ੍ਹਾਂ ਨੇ ਮੀਟਿੰਗ ਕਰਕੇ ਦਬਕਾ ਮਾਰਿਆ ਕਿ 3 ਦਿਨਾਂ ਦੇ ਅੰਦਰ-ਅੰਦਰ ਡਿਗਰੀਆਂ ਜਾਰੀ ਕਰੋ। ਪਰ ਸਪੀਕਰ ਸਾਹਿਬ, ਜੇ ਸਰਕਾਰ ਪੈਸਾ ਹੀ ਨਹੀਂ ਦੇਵੇਗੀ ਤਾਂ ਫਿਰ ਕੀ ਹੋਵੇਗਾ। ਜਿਵੇਂ ਕਿ 309 ਕਰੋੜ ਰੁਪਿਆ, ਮਾਰਚ 2020 ਦਾ ਪੰਜਾਬ ਸਰਕਾਰ ਕੋਲ ਆਇਆ ਪਿਆ ਹੈ, ਉਹ ਜਾਰੀ ਨਹੀਂ ਹੋਇਆ ਹੈ, ਉਹ ਡਿਗਰੀਆਂ ਦੇ ਨਹੀਂ ਰਹੇ, ਬੱਚਿਆਂ ਕੋਲੋਂ blank cheques ਮੰਗਦੇ ਹਨ, ਤੁਸੀਂ ਦੱਸੋ ਇਹ ਕਿੰਨੀ ਵੱਡੀ ਬੇਇਨਸਾਫੀ ਹੈ। ਦੂਜਾ, ਜਿਹੜੇ ਬੱਚੇ ਕਾਲਜਾਂ ਦੇ ਮੂਹਰੇ ਧਰਨੇ ਦਿੰਦੇ ਹਨ, ਜਲੰਧਰ ਵਿੱਚ ਉਨ੍ਹਾਂ ਨੇ ਰਾਤਾਂ ਗੁਜ਼ਾਰੀਆਂ, ਭੁੱਖੇ ਤਿਹਾਏ ਕਿ ਸਾਡੀਆਂ ਡਿਗਰੀਆਂ ਦੇ ਦਿਓ। ਅੱਜ ਨਵਾਂ ਕੰਮ ਪੰਜਾਬ ਵਿੱਚ ਹੋ ਰਿਹਾ ਹੈ ਕਿ ਉਨ੍ਹਾਂ ਵਿਦਿਆਰਥੀਆਂ ਦੇ ਉੱਤੇ ਹਮਲੇ ਹੋ ਗਏ। ਹਾਲਾਂਕਿ ਘਪਲੇ ਪੋਸਟ ਮੈਟ੍ਰਿਕ

ਸਕਾਲਰਸ਼ਿਪ ਦੇ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵਿੱਚ ਵੀ ਹੋਏ ਲੇਕਿਨ ਉਥੋਂ ਦੀਆਂ ਸਰਕਾਰਾਂ ਨੇ ਸੀ.ਬੀ.ਆਈ ਨੂੰ ਜਾਂਚ ਦੇ ਕੇ ਬੰਦਿਆਂ ਨੂੰ ਜੇਲ੍ਹਾਂ ਵਿੱਚ ਭੇਜਿਆ।ਜਿਹੜੇ ਚੋਰ ਸੀ, ਜਿਨ੍ਹਾਂ ਨੇ ਪੈਸਿਆਂ ਦਾ ਫਰਾਡ ਕੀਤਾ ਸੀ। ਲੇਕਿਨ ਪੰਜਾਬ ਵਿੱਚ ਕਿਸੇ ਦੋਸ਼ੀ ਨੂੰ ਜਾਂ ਕਹਿ ਲਓ ਕਿ ਘਪਲਾ ਕਰਨ ਵਾਲੇ ਤੇ ਕੋਈ ਕਾਰਵਾਈ ਨਹੀਂ ਹੋਈ। ਲੇਕਿਨ ਸਟੂਡੈਂਟ ਲੀਡਰਾਂ ਦੇ ਉੱਤੇ ਹਮਲੇ ਹੋ ਗਏ। ਇੱਥੇ ਲੋਕਾਂ ਨੇ ਹਮਲੇ ਕੀਤੇ ਹਨ। ਜੇ ਬੱਚਿਆਂ ਕੋਲ ਡਿਗਰੀਆਂ ਹੀ ਨਹੀਂ ਹਨ ਤਾਂ ਉਹ ਕੀ ਕਰਨਗੇ। ਸਪੀਕਰ ਸਾਹਿਬ, ਇਥੇ ਕਿਹਾ ਜਾਂਦਾ ਹੈ ਕਿ ਅਸੀਂ ਦਲਿਤਾਂ ਲਈ ਬਹੁਤ ਕੁਝ ਕਰ ਰਹੇ ਹਨ। ਸਪੀਕਰ ਸਾਹਿਬ......(ਇਸ ਸਮੇਂ ਸ਼੍ਰੀ ਪਵਨ ਕੁਮਾਰ ਟੀਨੂ ਦਾ ਮਾਈਕ ਬੰਦ ਕਰ ਦਿੱਤਾ ਗਿਆ ਜਿਸ ਕਾਰਨ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ)(ਵਿਘਨ)

**ਮਾਨਯੋਗ ਸਪੀਕਰ :** ਸ਼੍ਰੀ ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਨਯੋਗ ਸਿੱਖਿਆ ਮੰਤਰੀ ਤੇ ਪੰਜਾਬ ਸਰਕਾਰ ਦੇ ਧਿਆਨ ਵਿੱਚ ਇੱਕ ਗੱਲ ਲਿਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੈਂ ਮਾਨਯੋਗ ਸਿੱਖਿਆ ਮੰਤਰੀ ਸ਼੍ਰੀ ਵਿਜੈ ਇੰਦਰ ਸਿੰਗਲਾ ਜੀ ਦੇ ਨੋਟਿਸ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਹਰਮੰਦਿਰ ਸਿੰਘ ਪੀ.ਟੀ.ਆਈ ਜੋ ਸਰਕਾਰੀ ਸਕੂਲ, ਹਰਪਾਲਪੁਰ ਜ਼ਿਲ੍ਹਾ ਪਟਿਆਲੇ ਵਿੱਚ ਕੰਮ ਕਰਦਾ ਸੀ, ਉਸ ਦਾ ਸਤੰਬਰ, 2020 ਦੇ ਵਿੱਚ ਕਰੋਨਾ ਦੇ ਨਾਲ ਸ਼ਹੀਦ ਹੋ ਗਿਆ। ਮੈਂ ਉਸ ਨੂੰ ਸ਼ਹੀਦ ਕਹਾਂਗਾ। ਪਰੰਤੂ ਹਾਲੇ ਤੱਕ ਜਿਵੇਂ ਕਿ ਸ਼੍ਰੀ ਮੀਤ ਹੇਹਰ ਜੀ ਨੇ ਦੱਸਿਆ ਕਿ ਕਰੋਨਾ ਦੇ ਵਿੱਚ ਕਿੰਨੇ ਹੀ ਮੁਲਾਜ਼ਮ ਸ਼ਹੀਦ ਹੋਏ ਹਨ। ਕਰੋਨਾ ਕਰਕੇ ਸਾਡੀ ਪੰਜਾਬ ਸਰਕਾਰ ਨੇ 50 ਲੱਖ ਰੁਪਏ ਦਾ ਗਰੇਸ਼ੀਆਂ ਗਰਾਂਟ ਦੇਣੀ ਸੀ। ਹਰਮੰਦਿਰ ਸਿੰਘ ਨੂੰ ਹਾਲੇ ਤੱਕ ਨਾ ਡੀ.ਸੀ.ਆਫਿਸ ਨੇ ਅਤੇ ਨਾ ਪੰਜਾਬ ਸਰਕਾਰ ਨੇ ਕਰੋਨਾ ਵਾਰੀਅਰ ਐਲਾਨ ਕੀਤਾ ਹੈ। ਸੋ ਮੈਂ ਤੁਹਾਡੇ ਜ਼ਰੀਏ ਪੰਜਾਬ ਸਰਕਾਰ ਨੂੰ ਅਤੇ ਸਿੱਖਿਆ ਮੰਤਰੀ ਨੂੰ ਵਿਸ਼ੇਸ਼ ਅਪੀਲ ਕਰਦਾ ਹਾਂ ਕਿ ਉਹ ਰੈਗੂਲਰ ਸੀ, ਬੁਢਲਾਡੇ ਦਾ ਸੀ ਪਰ ਲੱਗਿਆ ਪਟਿਆਲੇ ਵਿੱਚ ਸੀ। ਪਟਿਆਲੇ ਯੂਨੀਵਰਸਿਟੀ ਕੋਲ ਰਹਿੰਦਾ ਸੀ। ਹਰਮੰਦਿਰ ਸਿੰਘ, ਪੀ.ਟੀ.ਆਈ ਨੂੰ ਕਰੋਨਾ ਵਾਰੀਅਰ ਐਲਾਨ ਕਰਕੇ ਉਸ ਦੀ ਬਣਦੀ ਰਾਸ਼ੀ ਪੰਜਾਬ ਸਰਕਾਰ ਵੱਲੋਂ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਕਾਲ ਅਟੈਂਸ਼ਨ ਪੇਸ਼ ਕਰੋ ਜੀ।

**ਡਾਕਟਰ ਸੁਖਵਿੰਦਰ ਕੁਮਾਰ:** ਸਰ, ਮੈਂ ਪਹਿਲਾਂ ਇੱਕ ਕਾਮਨ ਜਿਹੀ ਗੱਲ ਕਰਨਾ ਚਾਹੁੰਦਾ ਹਾਂ। ਇੱਕ ਮਿੰਟ ਸਰ। ਸਰ, ਇਸ ਤਰ੍ਹਾਂ ਹੈ ਕਿ ਤੁਸੀਂ ਹਾਊਸ ਦਾ ਬੜਾ ਧਿਆਨ ਰੱਖਦੇ ਹੋ, ਤੁਸੀਂ ਸਾਰਿਆਂ ਦੇ

ਸਾਡੇ ਕਰੋਨਾ ਟੈਸਟ ਕਰਵਾਏ ਹਨ। ਅਸੀਂ ਸਾਰੇ ਹੀ ਕਰੋਨਾ ਟੈਸਟਾਂ ਵਿੱਚ ਨੈਗੇਟਿਵ ਆਏ ਹਾਂ ਅਤੇ ਇਥੇ ਸਦਨ ਵਿੱਚ ਐਂਟਰੀ ਕਰ ਪਾਏ ਹਾਂ। ਜੇਕਰ ਇਹ ਕਰੋਨਾ ਕਿਸੇ ਨੂੰ ਪਹਿਲੇ ਦਿਨ ਹੀ ਹੋ ਜਾਏ, ਉਸ ਤੋਂ ਬਾਅਦ ਅਸੀਂ ਬਾਅਦ ਘੁੰਮਦੇ ਫਿਰਦੇ ਹਾਂ। ਸਾਨੂੰ ਉਥੇ ਕਰੋਨਾ ਪਾਜ਼ਿਟਿਵ ਪੇਸ਼ੈਂਟ ਵੀ ਮਿਲ ਸਕਦੇ ਹਨ। ਬੇਸ਼ਕ ਸਾਨੂੰ 7 ਦਿਨ ਸਿਮਟਮਜ਼ ਨਹੀਂ ਆਉਣੇ ਹੁੰਦੇ ਹਨ ਪਰ ਜਦੋਂ ਅਸੀਂ .....

**ਮਾਨਯੋਗ ਸਪੀਕਰ :** ਸੁਖਵਿੰਦਰ ਜੀ, ਤੁਸੀਂ ਕਾਲ ਅਟੈਂਸ਼ਨ ਤੇ ਬੋਲੋ।

**ਡਾਕਟਰ ਸੁਖਵਿੰਦਰ ਕੁਮਾਰ** : ਸਰ, ਉਸ ਤੋਂ ਪਹਿਲਾਂ ਮੈਂ ਕਾਮਨ ਜਿਹੀ ਗੱਲ ਕਰ ਸਕਦਾ ਹਾਂ? ਬੱਸ ਇੱਕ ਮਿੰਟ ਜੀ।

**ਮਾਨਯੋਗ ਸਪੀਕਰ** : ਗਵਰਨਰ ਐਡਰੈਸ ਤੇ ਬੋਲਣਾ ਹੈ।

**ਡਾਕਟਰ ਸੁਖਵਿੰਦਰ ਕੁਮਾਰ** : ਸਰ, ਇਸ ਤਰ੍ਹਾਂ ਹੈ ਕਿ ਤੁਸੀਂ ਹਾਊਸ ਦਾ ਬੜਾ ਧਿਆਨ ਰੱਖਦੇ ਹੋ। ਤੁਸੀਂ ਸਾਡੇ ਸਾਰਿਆਂ ਦੇ ਕੋਰੋਨਾ ਟੈਸਟ ਕਰਵਾਏ। ਕੋਰੋਨਾ ਟੈਸਟ ਕਰਵਾ ਕੇ ਜਦੋਂ ਅਸੀਂ ਨੈਗੇਨਿਟ ਆਏ ਤਾਂ ਅਸੀਂ ਇੱਥੇ ਸਦਨ ਵਿੱਚ ਐਂਟਰੀ ਕਰ ਪਾਏ ਹਾਂ। ਸਰ, ਮੇਰੀ ਬੇਨਤੀ ਹੈ ਕਿ ਠੀਕ ਹੈ ਕਿ ਜੇਕਰ ਕਿਸੇ ਨੂੰ ਫਸਟ ਡੇਅ ਕੋਰੋਨਾ ਹੋ ਜਾਏ, ਅਸੀਂ ਵੀ ਸੈਸ਼ਨ ਤੋਂ ਬਾਅਦ ਬਾਹਰ ਘੁੰਮਦੇ ਫਿਰਦੇ ਹਾਂ, ਸਾਨੂੰ ਤਾਂ ਕੋਰੋਨਾ ਪਾਜ਼ੀਟਿਵ ਪੇਸ਼ੈਂਟ ਵੀ ਮਿਲ ਸਕਦੇ ਹਨ। ਬੇਸ਼ੱਕ ਸਾਨੂੰ 7 ਦਿਨਾਂ ਵਿੱਚ ਸਿੰਪਟਮ ਨਹੀਂ ਆ ਰਹੇ ਪਰ ਜਦੋਂ ਅਸੀਂ ਸ਼ਨੀਵਾਰ, ਐਤਵਾਰ ਘਰ ਚਲੇ ਜਾਣਾ ਹੈ ਅਤੇ ਸੋਮਵਾਰ ਤੁਸੀਂ ਸਾਨੂੰ ਬਿਨਾ ਟੈਸਟ ਤੋਂ ਬੁਲਾਉਣਾ ਹੈ। ਮੇਰੀ ਬੇਨਤੀ ਹੈ ਕਿ ਜਿਹੜਾ ਸੋਮਵਾਰ ਇੱਥੇ ਆਏਗਾ, ਉਨ੍ਹਾਂ ਵਿੱਚੋਂ ਪਤਾ ਨਹੀਂ ਕਿੰਨੇ ਪਾਜ਼ੀਟਿਵ ਹੋਣ, ਕਿੰਨੇ ਨੈਗੇਟਿਵ ਹੋਣ, ਇਹ ਬੱਚੇ (ਸਕਿਉਰਿਟੀ ਸਟਾਫ ਵੱਲ ਇਸ਼ਾਰਾ) ਦੇਖੋ ਕਿ ਇਨ੍ਹਾਂ ਦਾ ਕੀ ਹਾਲ ਹੈ। ਸਰ, ਮੇਰੀ ਬੇਨਤੀ ਹੈ ਕਿ ਜਦੋਂ ਤੁਸੀਂ 5 ਦਿਨ ਸੈਸ਼ਨ ਅਟੈਂਡ ਕਰਵਾ ਲੈਂਦੇ ਹੋ ਉਸ ਤੋਂ ਬਾਅਦ ਇੱਕ ਹਫਤੇ ਦੀ ਰੈਸਟ ਦੇ ਕੇ ਫਿਰ ਟੈਸਟ ਹੋਣ ਅਤੇ ਅਸੀਂ ਫਿਰ ਅਸੀਂ ਇੱਥੇ ਆਈਏ। ਤੁਹਾਡੀਆਂ ਜਿਹੜੀਆਂ ਭਾਵਨਾਵਾਂ ਹਨ, ਤੁਸੀਂ ਚਾਹੁੰਦੇ ਹੋ ਕਿ ਅਸੀਂ ਸਾਰੇ ਸੇਫ ਰਹੀਏ, ਤਾਂ ਮੈਂ ਸਮਝਦਾ ਹਾਂ ਕਿ ਇਹ ਕਰ ਲੈਣਾ ਚਾਹੀਦਾ ਹੈ। ਜਿਹੜਾ ਸੋਮਵਾਰ ਇੱਥੇ ਆਏਗਾ, ਉਹ ਪਤਾ ਨਹੀਂ ਕਿਹੜਾ ਕੋਰੋਨਾ ਇੱਥੇ ਲੈ ਕੇ ਆਏਗਾ ਅਤੇ ਕਿਸ ਨੂੰ ਫੈਲਾਏਗਾ।

**ਮਾਨਯੋਗ ਸਪੀਕਰ** : ਤੁਸੀਂ ਚਾਹੁੰਦੇ ਹੋ ਕਿ ਜਦੋਂ ਸੋਮਵਾਰ ਆਉਣਾ ਹੈ ਤਾਂ ਟੈਸਟ ਕਰਵਾ ਕੇ ਆਉਣਾ ਹੈ।

**ਡਾਕਟਰ ਸੁਖਵਿੰਦਰ ਕੁਮਾਰ** : ਨਹੀਂ, ਨਹੀਂ ਸਰ। ਘੱਟੋ ਘੱਟ ਇੱਕ ਹਫਤੇ ਦੀ ਰੈਸਟ ਚਾਹੀਦੀ ਹੈ। ਸਰ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਇਸ ਵਾਰੀ ਦੋ ਦਿਨ ਲਈ ਛੁੱਟੀ ਤੇ ਜਾਣਾ ਹੈ ਉਸ ਦੀ ਬਜਾਇ ਘੱਟ ਤੋਂ ਘੱਟ 7 ਦਿਨ ਦਾ ਗੈਪ ਚਾਹੀਦਾ ਹੈ ਅਤੇ ਫਿਰ ਦੁਬਾਰਾ ਟੈਸਟ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਬੀ.ਏ.ਸੀ. ਵਿੱਚ ਵਿਚਾਰ ਕਰ ਲਵਾਂਗੇ।

**ਡਾਕਟਰ ਸੁਖਵਿੰਦਰ ਕੁਮਾਰ** : ਕਿਉਂਕਿ ਜੋ ਅਸੀਂ ਕਰ ਰਹੇ ਹਾਂ, ਇਹ ਮੈਡੀਕਲੀ ਠੀਕ ਨਹੀਂ ਹੈ।

**ਮਾਨਯੋਗ ਸਪੀਕਰ** : ਬੀ.ਏ.ਸੀ. ਵਿੱਚ ਵਿਚਾਰ ਕਰਾਂਗੇ। ਤੁਸੀਂ ਆਪਣੀ ਕਾਲ ਅਟੈਂਸ਼ਨ ਤੇ ਬੋਲੋ।

**ਡਾਕਟਰ ਸੁਖਵਿੰਦਰ ਕੁਮਾਰ** : ਧੰਨਵਾਦ ਸਰ।

---

## CALLING ATTENTION NOTICES UNDER RULE 66

***(Sr. No. 4)***

**ਡਾਕਟਰ ਸੁਖਵਿੰਦਰ ਕੁਮਾਰ, ਐਮ.ਐਲ.ਏ. : (ਪੰਜਾਬੀ ਵਿੱਚ)**

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸਪੀਕਰ ਸਾਹਿਬ, ਨਗਰ ਕੌਂਸਲ ਬੰਗਾ ਵੱਲੋਂ ਸਾਗਰ ਗੇਟ ਏਰੀਏ ਵਿੱਚ ਪੁਰਾਣੇ ਸੁੱਕੇ ਹੋਏ ਛੱਪੜ ਵਿੱਚ ਨਵੇਂ ਸਟੇਡੀਅਮ ਦੀ ਉਸਾਰੀ ਦਾ ਕੰਮ ਤਜਵੀਜ਼ ਕੀਤਾ ਗਿਆ ਸੀ। ਜਿਸ ਨੂੰ ਪੰਜਾਬ ਅਰਬਨ ਮਿਸ਼ਨ ਅਧੀਨ ਪ੍ਰਵਾਨ ਕੀਤਾ ਗਿਆ ਸੀ। ਸਟੇਡੀਅਮ ਦਾ ਮੌਕਾ ਇੱਕ ਨੀਵਾਂ ਖੇਤਰ ਸਾਈਟ ਤੇ ਹੋਣ ਕਰਕੇ ਇਲਾਕੇ ਦੇ ਬਰਸਾਤੀ ਪਾਣੀ ਦੀ ਨਿਕਾਸੀ ਇਸੇ ਵਿੱਚ ਹੁੰਦੀ ਸੀ। ਇਸ ਕੰਮ ਦੇ ਤਖਮੀਨੇ ਦੀ ਵੈਟਿਡ ਅਨੁਮਾਨਤ ਲਾਗਤ 87.45 ਲੱਖ ਰੁਪਏ ਸੀ। ਤਖਮੀਨੇ ਦੀ ਤਕਨੀਕੀ ਵੈਟਿੰਗ ਸਮੇਂ ਮਿੱਟੀ ਦੀ ਬੇਅਰਿੰਗ ਕੈਪੇਸਿਟੀ ਚੈੱਕ ਕਰਵਾ ਕੇ ਕੰਮ ਸ਼ੁਰੂ ਕਰਨ ਦੀ ਹਦਾਇਤ ਕੀਤੀ ਗਈ ਸੀ। ਨਗਰ ਕੌਂਸਲ ਦੇ ਅਧਿਕਾਰੀਆਂ ਵੱਲੋਂ ਬਗੈਰ ਮਿੱਟੀ ਦੀ ਬੇਅਰਿੰਗ ਕੈਪੇਸਿਟੀ ਚੈੱਕ ਕਰਵਾਏ ਅਤੇ ਸਟਰੱਕਚਰ ਡਿਜ਼ਾਈਨ ਕਰਵਾਏ ਬਿਨਾ ਕੰਮ ਸ਼ੁਰੂ ਕਰ ਦਿੱਤਾ ਗਿਆ ਸੀ। ਇਹ ਕੰਮ ਮਿਤੀ 20.12.2016 ਨੂੰ ਸ਼ੁਰੂ ਕੀਤਾ ਗਿਆ ਸੀ। ਉਸਾਰੀ ਸਮੇਂ ਬਾਰਸ਼ ਦੌਰਾਨ ਮੌਕੇ ਤੇ ਬਰਸਾਤੀ ਪਾਣੀ ਇਕੱਠਾ ਹੋਣ ਕਰਕੇ ਬਣਾਈ ਗਈ ਬਾਊਂਡਰੀ ਵਾਲ ਦਾ ਕੁਝ ਹਿੱਸਾ ਡਿੱਗ ਗਿਆ ਸੀ। ਦਰਸ਼ਕ ਸਟੈਂਡ ਦਾ ਕੁਝ ਹਿੱਸਾ ਧੱਸ ਗਿਆ ਸੀ ਅਤੇ ਕੁਝ ਕਮਰਿਆਂ ਦੀਆਂ ਦੀਵਾਰਾਂ ਵਿੱਚ ਤਰੇੜਾਂ ਆ ਗਈਆਂ ਸਨ। ਇਸ ਕੰਮ ਦੀ ਸ਼ਿਕਾਇਤ ਪ੍ਰਾਪਤ ਹੋਣ ਤੇ ਵਿਭਾਗੀ ਜਾਂਚ ਆਰੰਭੀ

ਗਈ। ਇਸ ਦੌਰਾਨ ਵਿਜੀਲੈਂਸ ਬਿਊਰੋ ਵੱਲੋਂ ਜਾਂਚ ਸ਼ੁਰੂ ਹੋਣ ਤੇ ਵਿਭਾਗੀ ਜਾਂਚ ਸਥਗਿਤ ਕਰ ਦਿੱਤੀ ਗਈ ਸੀ। ਸਮਾਂ ਬੀਤਣ ਉਪਰੰਤ ਵਿਜੀਲੈਂਸ ਬਿਊਰੋ ਵੱਲੋਂ ਇਹ ਜਾਂਚ ਸਥਾਨਕ ਸਰਕਾਰ ਵਿਭਾਗ ਨੂੰ ਆਪਣੇ ਪੱਧਰ ਤੇ ਅਗਲੇਰੀ ਕਾਰਵਾਈ ਲਈ ਮਾਰਚ 2020 ਨੂੰ ਵਾਪਸ ਭੇਜ ਦਿੱਤੀ ਗਈ ਸੀ ਜਿਸ ਉਪਰੰਤ ਸਥਾਨਕ ਸਰਕਾਰ ਵਿਭਾਗ ਵੱਲੋਂ ਜਾਂਚ ਮੁਕੰਮਲ ਹੋਣ ਤੇ ਹੋਏ ਨੁਕਸਾਨ ਦੀ ਭਰਪਾਈ ਲਈ ਅਤੇ ਪਾਏ ਗਏ ਦੋਸ਼ੀ ਅਧਿਕਾਰੀਆਂ ਅਤੇ ਠੇਕੇਦਾਰਾਂ ਦੇ ਵਿਰੁੱਧ ਕਾਰਵਾਈ ਕੀਤੀ ਜਾ ਰਹੀ ਹੈ। ਇਸ ਕੰਮ ਦੀ ਉਸਾਰੀ ਮੁੜ ਸ਼ੁਰੂ ਕਰਵਾਈ ਜਾ ਰਹੀ ਹੈ। ਇਸ ਕੰਮ ਅਧੀਨ 87.45 ਲੱਖ ਰੁਪਏ ਦੀ ਅਨੁਮਾਨਤ ਲਾਗਤ ਵਿੱਚੋਂ 39.76 ਲੱਖ ਦੀ ਅਦਾਇਗੀ ਕੀਤੀ ਗਈ ਹੈ ਅਤੇ 47.71 ਲੱਖ ਰੁਪਏ ਦੀ ਰਕਮ ਬਚਦੀ ਹੈ। ਇਸ ਕੰਮ ਦੇ ਹੋਏ ਨੁਕਸਾਨ ਦੀ ਰਿਪੇਅਰ ਅਤੇ ਮਜ਼ਬੂਤੀ ਲਈ ਤਕਨੀਕੀ ਪੱਖੋਂ ਠੀਕ ਕਰਨ ਅਤੇ ਨੇਪਰੇ ਚਾੜ੍ਹਨ ਲਈ ਪੁਰਾਣੀ ਅਨੁਮਾਨਤ ਲਾਗਤ ਦੇ 20 ਲੱਖ ਰੁਪਏ ਦੇ ਹੋਰ ਖਰਚੇ ਤੇ ਸਟੇਡੀਅਮ ਦੀ ਉਸਾਰੀ ਮੁਕੰਮਲ ਹੋਵੇਗੀ। ਵਾਧੂ ਰਕਮ ਨਗਰ ਕੌਂਸਲ ਆਪਣੇ ਫੰਡਾਂ ਵਿੱਚੋਂ ਖਰਚ ਕਰੇਗੀ। ਸਟੇਡੀਅਮ ਦੀ ਉਸਾਰੀ ਮੁਕੰਮਲ ਕਰਨ ਲਈ ਕੀਤੇ ਗਏ ਖਰਚੇ ਤੋਂ ਇਲਾਵਾ ਲਗਭਗ 67 ਲੱਖ 71 ਹਜ਼ਾਰ ਰੁਪਏ ਦਾ ਕੁੱਲ ਹੋਰ ਖਰਚਾ ਆਉਣ ਦੀ ਸੰਭਾਵਨਾ ਹੈ। ਇਸ ਦੌਰਾਨ ਸਟੇਡੀਅਮ ਦੀ ਸਾਈਟ ਨੂੰ ਬਰਸਾਤੀ ਪਾਣੀ ਦੀ ਮਾਰ ਤੋਂ ਬਚਾਉਣ ਲਈ ਇਸ ਦੀ ਨਿਕਾਸੀ ਦਾ ਵੱਖਰਾ ਪ੍ਰਬੰਧ ਕੀਤਾ ਜਾਵੇਗਾ ਜਿਸ ਤੇ ਲਗਭਗ 15 ਲੱਖ ਰੁਪਏ ਦਾ ਖਰਚਾ ਹੋਣ ਦੀ ਸੰਭਾਵਨਾ ਹੈ। ਇਹ ਸਾਰਾ ਕੰਮ ਲਗਭਗ 8 ਮਹੀਨੇ ਅੰਦਰ ਮੁਕੰਮਲ ਹੋ ਜਾਵੇਗਾ।

**ਡਾਕਟਰ ਸੁਖਵਿੰਦਰ ਕੁਮਾਰ:** ਸਰ, ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਚਾਰ ਸਾਲ ਬੀਤ ਗਏ ਹਨ ਅਤੇ ਚਾਰ ਸਾਲ ਬੀਤਣ ਤੋਂ ਬਾਅਦ ਜੇ ਠੇਕੇਦਾਰ ਕਸੂਰਵਾਰ ਹੈ ਜਾਂ ਕੋਈ ਅਫਸਰ ਕਸੂਰਵਾਰ ਹੈ ਤਾਂ ਕਿਸੇ ਤੇ ਕੋਈ ਐਕਸ਼ਨ ਨਹੀਂ ਹੋਇਆ ਹੈ।

**ਮਾਨਯੋਗ ਸਪੀਕਰ:** ਸਵਾਲ ਪੁੱਛੋ।

**ਡਾਕਟਰ ਸੁਖਵਿੰਦਰ ਕੁਮਾਰ:** ਉਸੇ ਤੇ ਹੀ ਆਉਣ ਲੱਗਾ ਹਾਂ ਜੀ। ਸਰ, ਸਾਡੀ ਇਹ ਬੇਨਤੀ ਹੈ ਕਿ ਇਸ ਵਾਸਤੇ ਕੋਈ ਵੀ ਜ਼ਿੰਮੇਵਾਰ ਹੋਵੇ ਉਸ ਤੇ ਜਲਦੀ ਤੋਂ ਜਲਦੀ ਐਕਸ਼ਨ ਲੈ ਕੇ ਇਹ ਕੰਮ ਸ਼ੁਰੂ ਕਰਵਾਇਆ ਜਾਵੇ ਕਿਉਂਕਿ 40 ਲੱਖ ਰੁਪਏ ਤਾਂ ਠੇਕੇਦਾਰ ਪਹਿਲਾਂ ਹੀ ਲੈ ਗਿਆ ਹੈ। ਉਸ ਤੋਂ ਕਦੋਂ ਰਿਕਵਰੀ ਹੋਵੇਗੀ ਤੇ ਕਦੋਂ ਨਵੇਂ ਠੇਕੇਦਾਰ ਨੂੰ ਕੰਮ ਦਿੱਤਾ ਜਾਵੇਗਾ? ਸੋ, ਮੇਰੀ ਇਹੀ ਬੇਨਤੀ ਹੈ ਕਿ ਇਹ ਕੰਮ ਜਲਦੀ ਤੋਂ ਜਲਦੀ ਕਰਵਾਇਆ ਜਾਵੇ।

**ਮਾਨਯੋਗ ਸਪੀਕਰ:** ਇਹ ਤਾਂ ਰਿਕੁਐਸਟ ਆਈ ਹੈ ਜੀ।

**ਮੰਤਰੀ:** ਸਪੀਕਰ ਸਰ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਸਾਲ 2017 ਵਿੱਚ ਇਲੈਕਸ਼ਨ ਹੋਣੀ ਸੀ ਤਾਂ ਉਸ ਤੋਂ ਪਹਿਲਾਂ ਪਿਛਲੀ ਸਰਕਾਰ ਦੇ ਮੁੱਖ ਮੰਤਰੀ ਨੇ ਤੇ ਇਨ੍ਹਾਂ ਲੋਕਾਂ ਨੇ 4100 ਕਰੋੜ ਰੁਪਏ ਬੈਂਕਾਂ ਤੋਂ ਉਧਾਰ ਲੈ ਕੇ ਪੰਜਾਬ ਦੇ ਲੋਕਾਂ ਤੇ  ਕਰਜ਼ਾ ਚੜ੍ਹਾ ਦਿੱਤਾ। ਉਹ ਪੈਸਾ ਲੈ ਕੇ ਇਨ੍ਹਾਂ ਨੇ ਸੰਗਤ ਦਰਸ਼ਨ ਰਾਹੀਂ ਰਿਉੜੀਆਂ ਵਾਂਗ ਵੰਡਿਆ। ਔਰ ਇਨ੍ਹਾਂ ਨੂੰ ਬੜੀ ਛੇਤੀ ਸੀ ਕਿ ਸਾਲ 2017 ਤੋਂ ਪਹਿਲਾਂ ਕੰਮ ਸ਼ੁਰੂ ਹੋ ਜਾਣਾ ਚਾਹੀਦਾ ਹੈ ਉਸ ਹਿਰਸ ਵਿੱਚ ਦੀਵਾਰਾਂ ਵੀ ਕੱਚੀਆਂ ਬਣੀਆਂ ਔਰ ਉਸੇ ਹਿਰਸ ਵਿੱਚ ਪਾਣੀ ਦੀ ਨਿਕਾਸੀ ਲਈ ਡਰੇਨਿੰਗ ਟੈਸਟ ਵੀ ਨਹੀਂ ਕਰਵਾਇਆ ਔਰ ਫਟਾਫਟ ਇਸ ਕੰਮ ਤੇ ਲੱਗ ਗਏ ਕਿ 2017 ਦੀਆਂ ਇਲੈਕਸ਼ਨਾਂ ਤੋਂ ਪਹਿਲਾਂ-ਪਹਿਲਾਂ ਇਹ ਕੰਮ ਸ਼ੁਰੂ ਕੀਤਾ ਜਾਵੇ। ਮੈਂਬਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੋਣਾ ਹੈ। ਮੈਂ ਇਸ ਬਾਰੇ ਹੋਰ ਦੱਸਣਾ ਚਾਹਾਂਗਾ ਕਿ ਇਹ ਕੰਮ ਮਿਤੀ 20.12.2016 ਨੂੰ ਸ਼ੁਰੂ ਕੀਤਾ ਗਿਆ ਸੀ ਅਤੇ ਇਲੈਕਸ਼ਨ ਮਾਰਚ, 2017 ਵਿੱਚ ਆਈ ਸੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਡਾ. ਸੁਖਵਿੰਦਰ ਕੁਮਾਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਮਾਈਕ ਬੰਦ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**Minister**: Let me speak. Let me speak please. ਸੱਚਾਈ ਸੁਣਨ ਦਾ ਥੋੜ੍ਹਾ ਜਿਹਾ ਮਾਦਾ ਰੱਖੋ। ਥੋੜ੍ਹਾ ਜਿਹਾ ਮਾਦਾ ਰੱਖੋ।

**ਮਾਨਯੋਗ ਸਪੀਕਰ:** ਡਾਕਟਰ ਸਾਹਿਬ, ਡਾਕਟਰ ਸਾਹਿਬ। ਪਲੀਜ਼ ਬੈਠੋ, ਪਲੀਜ਼ ਬੈਠੋ, ਤੁਸੀਂ ਚੇਅਰ ਨੂੰ ਐਡਰੈੱਸ ਕਰੋ। ਤੁਸੀਂ ਚੇਅਰ ਨੂੰ ਐਡਰੈੱਸ ਕਰੋ।

**ਮੰਤਰੀ:** 20.12.2016 ਨੂੰ ਕੰਮ ਸ਼ੁਰੂ ਹੋਇਆ, ਉਦੋਂ ਸਰਕਾਰ ਤੁਹਾਡੀ ਸੀ। ਸਾਰਾ ਕੰਮ ਉਦੋਂ ਸ਼ੁਰੂ ਹੋਇਆ ਸੀ।

**ਡਾਕਟਰ ਸੁਖਵਿੰਦਰ ਕੁਮਾਰ:** ** **

**ਸ਼੍ਰੀ ਪਵਨ ਕੁਮਾਰ ਆਦੀਆ (ਬਿਨਾਂ ਮਾਈਕ ਤੋਂ):** ਡਾਕਟਰ ਸਾਹਿਬ, ਸੁਣ ਵੀ ਲਿਆ ਕਰੋ।

---

** ** Expunged as ordered by the Chair.

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ** **

**ਮਾਨਯੋਗ ਸਪੀਕਰ:** ਇੱਕ ਸੈਕਿੰਡ, ਜੋ ਕੁਝ ਵੀ ਅਨਪਾਰਲੀਮੈਂਟਰੀ ਕਿਹਾ ਜਾਂਦਾ ਹੈ, ਇਹ ਸਾਰਾ ਐਕਸਪੰਜ ਕੀਤਾ ਜਾਵੇ। ਕੁਝ ਚੀਜ਼ਾਂ ਪਿੱਛੇ ਚੇਅਰ ਦੇ ਖਿਲਾਫ ਵੀ ਕਹੀਆਂ ਗਈਆਂ ਹਨ, ਗਵਰਨਰ ਸਾਹਿਬ ਦੇ ਖਿਲਾਫ ਵੀ ਕਹੀਆਂ ਗਈਆਂ ਹਨ, ਹੁਣ ਵਜ਼ੀਰ ਸਾਹਿਬ ਤੇ ਵੀ ਸਿੱਧਾ ਇਲਜ਼ਾਮ ਲਗਾਇਆ ਗਿਆ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਰਿਕਾਰਡ ਦਾ ਹਿੱਸਾ ਨਾ ਬਣਾਇਆ ਜਾਵੇ। ਹੁਣ ਤੁਹਾਡੀ ਐਸ਼ਿਉਰੈਂਸ ਆ ਗਈ ਹੈ, ਤੁਸੀਂ ਬੈਠ ਜਾਓ।

***(Sr. No. 10)***

**ਸ਼੍ਰੀ ਅਮਨ ਅਰੋੜਾ:** ਬਹੁਤ-ਬਹੁਤ ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਈ ਵਾਰੀ ਇਹ ਮਸਲਾ ਉਠਾਇਆ ਹੈ ਪਰ ਅਜੇ ਤੱਕ ਕੋਈ ਖੈਰ ਨਹੀਂ ਪਈ ਹੈ। ਮੇਰਾ ਮਸਲਾ ਇਹ ਹੈ ਕਿ ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ-ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਲੰਮੇ ਸਮੇਂ ਤੋਂ ਅਵਾਰਾ ਪਸ਼ੂਆਂ ਜਿਨ੍ਹਾਂ ਵਿੱਚ ਬਹੁ-ਗਿਣਤੀ ਅਮਰੀਕੀ ਐਚ.ਐਫ. ਨਸਲ ਦੇ ਢੱਠੇ ਪਾਏ ਜਾਂਦੇ ਹਨ ਅਤੇ ਜਿਨ੍ਹਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਵੱਧਣ ਨਾਲ ਇਹ ਸਮੱਸਿਆ ਹੋਰ ਵਿਕਰਾਲ ਰੂਪ ਧਾਰਦੀ ਜਾ ਰਹੀ ਹੈ ਜਿਸ ਨਾਲ ਹਰ ਸਾਲ ਸੜਕਾਂ, ਬਜ਼ਾਰਾਂ, ਗਲੀਆਂ, ਮੁਹੱਲਿਆਂ ਵਿੱਚ ਸੈਂਕੜੇ ਮੌਤਾਂ ਹੋ ਰਹੀਆਂ ਹਨ ਤੇ ਸੈਂਕੜੇ ਕਰੋੜ ਦਾ ਫਸਲੀ ਅਤੇ ਹੋਰ ਮਾਲੀ ਨੁਕਸਾਨ ਹੋ ਰਿਹਾ ਹੈ। ਇੱਥੇ ਇਹ ਵੀ ਵਰਣਨਯੋਗ ਹੈ ਕਿ ਇਨ੍ਹਾਂ ਅਮਰੀਕੀ ਐਚ.ਐਫ. ਨਸਲ ਦੇ ਢੱਠਿਆਂ ਦੀ ਵਜ੍ਹਾ ਕਰਕੇ ਗਊਸ਼ਾਲਾ ਵਿੱਚ ਦੇਸੀ ਨਸਲ ਦੀਆਂ ਗਊਆਂ ਦੀ ਸਾਂਭ-ਸੰਭਾਲ ਵਿੱਚ ਵੀ ਜਗ੍ਹਾ ਦੀ ਕਮੀ ਹੋਣ ਕਾਰਨ....

(ਇਸ ਸਮੇਂ ਸਦਨ ਵਿੱਚ ਹਾਜ਼ਰ ਕੁਝ ਮੈਂਬਰ ਆਪਣੀਆਂ ਸੀਟਾਂ ਛੱਡ ਕੇ ਦੂਜੇ ਮੈਂਬਰਾਂ ਦੀਆਂ ਸੀਟਾਂ ਤੇ ਜਾ ਕੇ ਆਪਸ ਵਿੱਚ ਗੱਲਾਂ ਕਰ ਰਹੇ ਸਨ। )

** ** Expunged as ordered by the Chair.

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਆਰਡਰ ਮੇਨਟੇਨ ਕਰਵਾ ਲਓ ਜੀ, ਇੱਥੇ ਰੌਲਾ ਪਈ ਜਾਂਦਾ ਹੈ।

**ਮਾਨਯੋਗ ਸਪੀਕਰ:** ਇਹ ਤਾਂ ਮੈਂ ਪਹਿਲਾਂ ਵੀ ਰਿਕੁਐਸਟ ਕੀਤੀ ਹੈ ਕਿ ਰੂਲਿੰਗ ਬੈਂਚਿਜ਼ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਕਿਰਪਾ ਕਰਕੇ ਪਹਿਲੀ ਗੱਲ ਆਪਣੀਆਂ-ਆਪਣੀਆਂ ਸੀਟਾਂ ਤੇ ਚਲੇ ਜਾਓ। ਇੱਧਰ ਵੀ ਬੈਠੇ ਹਨ, ਮੈਂ ਸਾਰੇ ਹਾਊਸ ਦਾ ਧਿਆਨ ਇਸ ਗੱਲ ਤੇ ਦਿੰਦਾ ਹਾਂ ਕਿ ਮੈਂ ਸਵੇਰੇ ਹੀ ਪ੍ਰਾਰਥਨਾ ਕੀਤੀ ਸੀ ਕਿ ਆਪਣੀਆਂ ਆਪਣੀਆਂ ਸੀਟਾਂ ਤੇ ਰਹੋ ਅਤੇ ਸੋਸ਼ਲ ਡਿਸਟੈਂਸਿੰਗ ਵਾਲੀ ਗੱਲ ਦੇ ਨਿਯਮ ਨੂੰ ਨਾ ਤੋੜੋ। ਬਾਜਵਾ ਸਾਹਿਬ, ਆਪਣੀ ਸੀਟ ਤੇ ਚਲੋ। ਕਾਂਗੜ ਸਾਹਿਬ, ਆਪਣੀ ਸੀਟ ਤੇ ਚਲੋ।

**ਸ਼੍ਰੀ ਅਮਨ ਅਰੋੜਾ:** ਸਰ, ਇਨ੍ਹਾਂ ਨੂੰ ਬੇਨਤੀ ਦੁਬਾਰਾ ਕਰ ਦਓ, ਇਨ੍ਹਾਂ ਨੂੰ ਤੁਹਾਡੀ ਬੇਨਤੀ ਦਾ ਪਤਾ ਨਹੀਂ ਲਗਿਆ ਹੈ।

**ਮਾਨਯੋਗ ਸਪੀਕਰ:** ਇਸ ਤਰ੍ਹਾਂ ਨਾ ਕਰੋ, ਜਿੱਥੇ-ਜਿੱਥੇ ਵੀ ਸਤਿਕਾਰਯੋਗ ਮੈਂਬਰ ਸਾਹਿਬਾਨ ਬੈਠੇ ਹਨ, ਸਾਰੇ ਆਪਣੀਆਂ-ਆਪਣੀਆਂ ਸੀਟਾਂ ਤੇ ਜਾਓ।

(ਇਸ ਸਮੇਂ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਇੱਕ ਸੈਕਿੰਡ ਜੀ, ਬਲਬੀਰ ਸਿੰਘ ਜੀ ਬੈਠੋ ਤੁਸੀਂ। ਹਾਂ ਜੀ, ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਦੁਬਾਰਾ ਰਿਪੀਟ ਕਰ ਦਿੰਦਾ ਹਾਂ ਜੀ, ਮੰਤਰੀ ਜੀ ਨੇ ਸੁਣਿਆ ਨਹੀਂ। ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਕਿ ਪਿੱਛਲੇ ਲੰਮੇ ਸਮੇਂ ਤੋਂ ਪੰਜਾਬ ਵਿੱਚ ਅਵਾਰਾ ਪਸ਼ੂਆਂ ਜਿਨ੍ਹਾਂ ਵਿੱਚ ਬਹੁ ਗਿਣਤੀ ਅਮਰੀਕੀ/ਐੱਚ.ਐਫ ਨਸਲ ਦੇ

ਢੱਠੇ ਪਾਏ ਜਾਂਦੇ ਹਨ ਅਤੇ ਜਿਨ੍ਹਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਵੱਧਣ ਨਾਲ ਇਹ ਸਮੱਸਿਆ ਹੋਰ ਵਿਕਰਾਲ ਰੂਪ ਧਾਰਦੀ ਜਾ ਰਹੀ ਹੈ ਜਿਸ ਨਾਲ ਹਰ ਸਾਲ ਸੜਕਾਂ, ਬਾਜਾਰਾਂ ਗੱਲੀਆਂ ਮੁਹੱਲਿਆਂ ਵਿੱਚ

ਸੈਂਕੜੇ ਮੌਤਾਂ ਹੋ ਰਹੀਆਂ ਹਨ ਅਤੇ ਸੈਂਕੜੇ ਕਰੋੜ ਦਾ ਫਸਲੀ ਅਤੇ ਹੋਰ ਮਾਲੀ ਨੁਕਸਾਨ ਹੋ ਰਿਹਾ ਹੈ। ਇੱਥੇ ਇਹ ਵੀ ਵਰਨਣਯੋਗ ਹੈ ਕਿ ਇਹਨਾਂ ਅਮਰੀਕੀ/ਐਚ. ਐਫ ਨਸਲ ਦੇ ਢੱਠਿਆਂ ਦੀ ਵਜ੍ਹਾ ਕਰਕੇ ਗਊ ਸ਼ਾਲਾਵਾਂ ਵਿੱਚ ਦੇਸੀ ਨਸਲ ਦੀਆਂ ਗਊਆਂ ਦੀ ਸਾਂਭ ਸੰਭਾਲ ਵਿੱਚ ਵੀ ਜਗ੍ਹਾ ਦੀ ਕਮੀ ਹੋਣ ਕਾਰਨ ਦਿੱਕਤਾਂ ਦਰਪੇਸ਼ ਆਉਂਦੀਆਂ ਹਨ ਜਿਸਦੀ ਵਜ੍ਹਾ ਕਰਕੇ ਇਹ ਸਮੱਸਿਆ ਜਿਉਂ ਦੀ ਤਿਉਂ ਬਣੀ ਹੋਈ ਹੈ।

ਸਰਕਾਰ ਵੱਲੋਂ ਕਈ ਵਸਤਾਂ/ਸੁਵਿਧਾਵਾਂ ਉੱਪਰ ਗਊ ਸੈੱਸ ਲੈਣ ਦੇ ਬਾਵਜੂਦ ਵੀ ਇਸ ਸਮੱਸਿਆ ਦਾ ਕੋਈ ਪੁਖਤਾ ਹੱਲ ਨਹੀਂ ਨਿਕਲਿਆ ਜਿਸਦੀ ਵਜ੍ਹਾ ਕਰਕੇ ਵੱਡੇ ਪੱਧਰ ਉੱਤੇ ਜਾਨੀ ਅਤੇ ਮਾਲੀ ਨੁਕਸਾਨ ਹੋ ਰਿਹਾ ਹੈ। ਇਸ ਸਬੰਧੀ ਸੂਬੇ ਦੇ ਲੋਕਾਂ ਵਿੱਚ ਭਾਰੀ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਪਸ਼ੂ ਪਾਲਣ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਇਹ ਸਮੱਸਿਆ ਬਿਲਕੁਲ ਹੈ, ਇਸ ਤੋਂ ਡਿਨਾਈ ਨਹੀਂ ਕੀਤਾ ਜਾ ਸਕਦਾ। ਸ਼ਹਿਰਾਂ ਵਿਚ ਮਿਉਂਸਿਪਲ ਕਾਰਪੋਰੇਸ਼ਨ ਅਤੇ ਮਿਉਂਸਿਪਲ ਕਮੇਟੀਆਂ ਨੇ ਇਸ ਨੂੰ ਸਾਂਭਣਾ ਹੁੰਦਾ ਹੈ, ਪੰਚਾਇਤਾਂ ਦੀ ਗੱਲ ਆਪਣੇ ਏਰੀਏ ਵਿਚ ਸਾਂਭਣ ਦੀ ਹੁੰਦੀ ਹੈ ਪਰ ਇਸ ਗੱਲ ਨਾਲ ਧਰਮ ਦੀ ਆਸਥਾ ਜੁੜੀ ਹੋਈ ਹੈ। ਇਸ ਨੂੰ ਡੀਲ ਕਰਨਾ ਵੀ ਅਮਨ ਜੀ ਬੜਾ ਔਖਾ ਹੈ, ਤੁਸੀਂ ਵੀ ਚੰਗੀ ਤਰ੍ਹਾਂ ਜਾਣਦੇ ਹੋ ਪਰ ਸਮੱਸਿਆ ਹੈ। ਜਦੋਂ ਰਾਜਭਾਗ ਦਿੱਲੀ ਵਿਚ ਬਦਲਿਆਂ ਤਾਂ ਸ਼ਿਵ ਸੈਨਾ ਵਾਲੇ ਤੁਰੇ ਹਨ, ਜਿਹੜੀਆਂ ਗਾਈਂਆਂ ਅੱਗੇ ਬਾਹਰ ਜਾਂਦੀਆਂ ਸਨ, ਉਹ ਬੰਦ ਹੋ ਗਈਆਂ। ਇਹ ਰਲ-ਮਿਲ ਕੇ ਕੋਈ ਕਮੇਟੀ ਬਣਾ ਕੇ ਕੋਈ ਸੁਜੈਸ਼ਨ ਦੇ ਸਕਣ ਤੇ ਇਸ ਦਾ ਹੱਲ ਕਰਨ ਨੂੰ ਸਰਕਾਰ ਤਿਆਰ ਹੈ। ਤੁਸੀਂ ਕੁਝ ਦੱਸਣਾ ਚਾਹੁੰਦੇ ਹੋ ਤਾਂ ਹਾਜ਼ਰ ਹਾਂ ਜੀ।

**ਸ਼੍ਰੀ ਅਮਨ ਅਰੋੜਾ:** ਸਰ, ਵੈਸੇ ਤਾਂ ਪਿਛਲੀ ਵਾਰੀ ਜਦੋਂ ਤੁਸੀਂ ਮੇਰਾ ਮਤਾ ਅਪਰੂਵ ਕੀਤਾ ਸੀ, ਉਦੋਂ ਵੀ ਚਾਰ-ਸਾਢੇ ਚਾਰ ਘੰਟੇ ਦੀ ਬਹਿਸ/ਡਿਸਕਸ਼ਨ ਹੋਈ ਸੀ। ਮੈਂ ਉਦੋਂ ਵੀ ਦੱਸਿਆ ਸੀ। ਚਲੋ ਮੰਤਰੀ ਜੀ ਮੇਰੇ ਬੜੇ ਸਤਿਕਾਰਯੋਗ ਹਨ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ ਕਿ ਸਮੱਸਿਆ ਬਣੀ ਹੋਈ ਹੈ ਪਰ ਗੱਲ ਇਹ ਹੈ ਕਿ ਚਾਹੇ ਕੋਈ ਮਸਲਾ ਪੁਲੀਟੀਕਲ ਹੋਵੇ, ਚਾਹੇ ਸੋਸ਼ਲ ਹੋਵੇ, ਚਾਹੇ ਰਿਲੀਜੀਅਸ

ਹੋਵੇ, ਆਪਾਂ ਪੰਜਾਬ ਦੇ ਲੀਡਰ ਇੱਥੇ ਬੈਠੇ ਹਾਂ। ਦੇਖੋ ਲੀਡ ਤਾਂ ਆਪਾਂ ਨੂੰ ਕਰਨਾ ਪੈਣਾ ਹੈ। ਮੈਂ ਇਸ ਗੱਲ ਵਿਚ ਨਹੀਂ ਜਾਵਾਂਗਾ, ਜੇ ਅਸੀਂ ਕਾਂਗਰਸ ਦਾ ਮੈਨੀਫੈਸਟੋ ਚੁੱਕ ਕੇ ਵੇਖ ਲਈਏ ਤਾਂ ਉਸ ਵਿਚ ਪ੍ਰਤੱਖ ਤੌਰ ਤੇ ਲਿਖਿਆ ਹੋਇਆ ਸੀ ਕਿ ਕਾਂਗਰਸ ਸਰਕਾਰ ਬਣਨ ਦੇ ਉੱਪਰ ਅਵਾਰਾ ਪਸ਼ੂਆਂ ਦਾ ਮਸਲਾ ਹੱਲ ਕੀਤਾ ਜਾਵੇਗਾ। ਸਰ, ਉਹ ਆਪਾਂ ਕਿਸ ਬੇਸ ਤੇ ਪ੍ਰੋਮਿਸ ਕੀਤਾ ਹੈ ਜੀ? ਮੈਂ ਜਿਹੜੀ ਗੱਲ ਪਹਿਲਾਂ ਵੀ ਕਹਿ ਚੁੱਕਿਆ ਹਾਂ, going to the background. ਅੱਜ 9 ਆਈਟਮਾਂ ਉਪਰ ਕਾਓ ਸੈੱਸ ਲਿਆ ਜਾਂਦਾ ਹੈ, ਪੰਜਾਬ ਵਿਚ ਹਰ ਸਾਲ 150 ਦੇ ਕਰੀਬ ਮੌਤਾਂ ਹੋ ਜਾਂਦੀਆਂ ਹਨ। ਡਾਕਟਰ ਰਾਵਲ ਦੀ ਰਿਪੋਰਟ ਆ ਚੁੱਕੀ ਹੈ ਕਿ ਸੱਤਾਂ ਸਾਲਾਂ ਵਿਚ 28 ਕਰੋੜ ਅਵਾਰਾ ਪਸ਼ੂ ਮੁਲਕ ਦੀਆਂ ਸੜਕਾਂ ਦੇ ਉੱਪਰ ਹੋ ਜਾਵੇਗਾ। ਇਹ ਸ਼ਾਹੀ-ਸ਼ਹਿਰ ਪਟਿਆਲਾ ਦੀ ਰਿਪੋਰਟ ਹੈ, ਜਿੱਥੇ ਲੋਕ ਇੰਨੇ ਔਖੇ ਹਨ, 200 ਦੇਸੀ ਗਾਈਂਆਂ ਪਟਿਆਲਾ ਦੇ ਵਿਚ ਹੀ ਹਨ, ਜਿਨ੍ਹਾਂ ਦੀ ਗੌਰਮਿੰਟ ਕਾਓ-ਸ਼ੈੱਡਜ਼ ਵਿਚ ਡੈਥ ਹੋ ਚੁੱਕੀ ਹੈ। ਸਰ, ਇਸ ਦਾ ਤਰੀਕਾ ਇਕੋ ਹੀ ਹੈ।

**ਮਾਨਯੋਗ ਸਪੀਕਰ:** ਇੱਕ ਮਿੰਟ। ਮੇਰੀ ਗੱਲ ਸੁਣੋ, just listen, just listen, just listen.

**ਸ਼੍ਰੀ ਅਮਨ ਅਰੋੜਾ:** ਮੈਂ ਸੁਜੈਸ਼ਨ ਤੇ ਆ ਰਿਹਾ ਹਾਂ ਜੀ।

**ਮਾਨਯੋਗ ਸਪੀਕਰ:** ਅਸੀਂ ਰੂਲਜ਼ ਦੇ ਮੁਤਾਬਿਕ ਚੱਲਣਾ ਹੈ।

**ਸ਼੍ਰੀ ਅਮਨ ਅਰੋੜਾ:** ਹਾਂ ਜੀ, ਸਰ।

**ਮਾਨਯੋਗ ਸਪੀਕਰ:** ਰੂਲਜ਼ ਦੇ ਮੁਤਾਬਿਕ ਤੁਸੀਂ ਇੱਕ ਸਪਲੀਮੈਂਟਰੀ ਪੁੱਛ ਸਕਦੇ ਹੋ, ਉਹ ਪੁੱਛ ਲਵੋ। ਡਿਸਕਸ਼ਨ ਨਹੀਂ ਹੋ ਸਕਦੀ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਉਹੀ ਸਪਲੀਮੈਂਟਰੀ ਕਰ ਰਿਹਾ ਹਾਂ।

**Mr. Speaker:** No discussion.

**ਸ਼੍ਰੀ ਅਮਨ ਅਰੋੜਾ:** ਸਰ, ਪਹਿਲਾਂ ਜਦੋਂ ਇਹ ਮਸਲਾ ਡਿਸਕਸ ਹੋਇਆ ਸੀ, ਮੈਂ ਉਦੋਂ ਵੀ ਕਿਹਾ ਸੀ ਕਿ ਅਮਰੀਕੀ ਐਚ.ਐਫ. ਨਸਲ ਔਰ ਦੇਸੀ ਗਾਂ ਨੂੰ differentiate ਕਰਕੇ ਦੇਖਣ ਦੀ ਲੋੜ ਹੈ। ਮੈਂ ਮੰਤਰੀ ਜੀ ਔਰ ਸਰਕਾਰ ਨੂੰ ਸਿਰਫ ਇੰਨੀ ਬੇਨਤੀ ਕਰਾਂਗਾ ਕਿ ਅਸੀਂ ਲੋਕਾਂ ਦੀਆਂ ਜਾਨਾਂ ਨੂੰ ਸੀਰੀਅਸਲੀ ਲਈਏ, ਥੋੜ੍ਹਾ ਜਿਹਾ ਬੋਲਡ, ਜਿੰਨੇ ਵੀ ਸੁਸਾਇਟੀ ਦੇ ਸਟੇਕ-ਹੋਲਡਰਜ਼ ਹਨ, ਸਾਰਿਆਂ ਨੂੰ on-board ਲਓ। ਵਿਧਾਨ ਸਭਾ ਦੀ ਕਾਲ, ਮੈਂਬਰਾਂ ਦੀ ਪਾਰਟੀ ਦੀ ਕਮੇਟੀ ਬਣਾਓ। ਸਰ, ਦੇਸੀ

ਔਰ ਅਮਰੀਕੀ ਨਸਲ ਨੂੰ differentiate ਕਰੋ। ਸਰ, ਇੱਕ ਸੈਕਿੰਡ ਹੋਰ ਲਵਾਂਗਾ। ਆਹ ਪੰਜਾਬ ਸਰਕਾਰ, ਕਾਂਗਰਸ ਸਰਕਾਰ, ਮੌਜੂਦਾ ਸਰਕਾਰ ਦਾ ਆਪਣਾ 24.8.2017 ਦਾ ਨੋਟੀਫਿਕੇਸ਼ਨ ਹੈ।

**ਮਾਨਯੋਗ ਸਪੀਕਰ:** ਅਮਨ ਜੀ, ਕਾਲ ਅਟੈਂਸ਼ਨ ਤੇ ਡਿਸਕਸ਼ਨ ਨਹੀਂ ਹੋ ਸਕਦੀ, ਇਸ ਤਰ੍ਹਾਂ ਨਾ ਕਰੋ।

**ਸ਼੍ਰੀ ਅਮਨ ਅਰੋੜਾ:** ਚਲੋ ਮੇਰਾ ਸਵਾਲ ਹੈ ਕਿ ਨੀਲ ਗਾਂ ਨੂੰ ਤੁਸੀਂ ਸ਼ਿਕਾਰ ਕਰਨ ਦੀ/ਮਾਰਨ ਦੀ ਨੋਟੀਫਿਕੇਸ਼ਨ ਕਰ ਚੁੱਕੇ ਹੋ। ਮੈਂ ਮੰਨਦਾ ਹਾਂ ਕਿ ਧਰਮ ਨਾਲ ਜੁੜਿਆ ਹੋ ਸਕਦਾ ਹੈ ਪਰ ਅਸੀਂ ਲੀਡਰਜ਼ ਹਾਂ, ਸਾਨੂੰ ਲੋਕਾਂ ਨੂੰ ਸਮਝਾਉਣਾ ਪੈਣਾ ਹੈ। ਲੋਕ ਜਿਨ੍ਹਾਂ ਦੇ ਇਕੱਲੇ-ਇਕੱਲੇ ਬੱਚੇ ਢੱਠਿਆਂ ਦੀ ਭੇਂਟ ਵਿਚ ਆ ਕੇ ਮਾਰੇ ਜਾਂਦੇ ਹਨ, ਘਰ ਪੱਟੇ ਜਾਂਦੇ ਹਨ। ਉਨ੍ਹਾਂ ਤੇ ਆਪਾਂ ਤਰਸ ਖਾਈਏ, ਕੀ ਇਸ ਨੂੰ differentiate ਕਰਕੇ, ਲੋਕਾਂ ਨੂੰ ਸਮਝਾ ਕੇ ਇਹ ਮਸਲੇ ਦਾ ਕੋਈ ਪੁਖਤਾ ਹੱਲ ਨਿਕਲੇਗਾ ਜਾਂ ਇਸੇ ਤਰੀਕੇ ਨਾਲ ਲੋਕਾਂ ਦੇ ਘਰਾਂ ਵਿਚ ਸੱਥਰ ਵਿਛਦੇ ਰਹਿਣਗੇ? ਪਲੀਜ਼ ਇਸ ਬਾਰੇ ਸਰਕਾਰ ਕੋਈ ਗੌਰ ਜ਼ਰੂਰ ਫਰਮਾਏ।

**ਮਾਨਯੋਗ ਸਪੀਕਰ:** ਕੀ ਸਰਕਾਰ ਇਸ ਡਾਇਰੈਕਸ਼ਨ ਵਿਚ ਕੋਈ ਕੋਸ਼ਿਸ਼ ਕਰੇਗੀ?

**ਮੰਤਰੀ:** ਹਰ ਹਾਲਤ ਵਿਚ ਕੋਸ਼ਿਸ਼ ਕਰੇਗੀ ਜੀ। ਜੇ ਇਨ੍ਹਾਂ ਕੋਲ ਸੁਜੈਸ਼ਨਾਂ ਹੋਣ, ਇਹ ਵੀ ਸੁਜੈਸ਼ਨਾਂ ਦੇ ਦੇਣ। ਅਸੀਂ ਉਹ ਵੀ accept ਕਰਾਂਗੇ, ਜੇਕਰ ਹਾਊਸ ਕਮੇਟੀ ਬਣੇਗੀ ਤਾਂ ਮੈਂ ਉਹ ਵੀ ਬਣਾਉਣ ਨੂੰ ਤਿਆਰ ਹਾਂ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਤਾਂ ਪਹਿਲਾਂ ਵੀ ਬੜੀ ਵਾਰੀ ਦੇ ਚੁੱਕਿਆ ਹਾਂ।

**ਮਾਨਯੋਗ ਸਪੀਕਰ:** ਫਿਰ ਭੇਜ ਦਿਓ। ਅਗਲੀ ਕਾਲ ਅਟੈਂਸ਼ਨ, ਅਮਨ ਅਰੋੜਾ ਜੀ, ਅਮਨ ਅਰੋੜਾ, ਨੈਕਸਟ ਕਾਲ ਅਟੈਂਸ਼ਨ।

**ਸ਼੍ਰੀ ਅਮਨ ਅਰੋੜਾ:** ਮਿਹਰਬਾਨੀ ਜੀ, ਮਿਹਰਬਾਨੀ ਜੀ। ਸਰ, ਇਹ ਮਸਲਾ ਮੈਂ ਪਹਿਲਾਂ ਵੀ ਚੁੱਕਿਆ ਹੈ। ਹੁਣ ਮੈਂ ਫਿਰ ਦੁਬਾਰਾ ਤੁਹਾਡੇ ਜ਼ਰੀਏ ਸਰਕਾਰ ਦੇ ਧਿਆਨ ਵਿੱਚ ਲਿਆਉਣ ਲੱਗਿਆ ਹਾਂ।

**(ਕ੍ਰਮ ਨੰ. 12)**

**ਸ਼੍ਰੀ ਅਮਨ ਅਰੋੜਾ:** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਕਿ ਰਾਜ ਵਿੱਚ ਸ਼ੋਰ-ਗੁੱਲ (ਨੌਇਸ ਪੋਲੀਉਸ਼ਨ) ਦੀ ਬੜੀ ਸਮੱਸਿਆ ਹੈ। ਅੱਜ-ਕੱਲ੍ਹ

ਸਕੂਲਾਂ ਦੇ ਬੱਚਿਆਂ ਦੇ ਇਮਤਿਹਾਨ ਨੇੜੇ ਹਨ ਤੇ ਉਨ੍ਹਾਂ ਦੀ ਪੜ੍ਹਾਈ ਵਿੱਚ ਬਹੁਤ ਵਿਘਨ ਪੈਂਦਾ ਹੈ। ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਸਮੂਹ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ ਅਤੇ ਆਮ ਜਨਤਾ ਨੂੰ ਕਈ ਬਾਰ ਹਦਾਇਤ ਕੀਤੀ ਗਈ ਕਿ ਗੁਰਦੁਆਰਾ ਸਾਹਿਬ ਵਿੰਚ ਸਪੀਕਰਾਂ ਦੀ ਅਵਾਜ਼ ਗੁਰੂ ਘਰ ਦੇ ਅੰਦਰ ਹੀ ਰਹਿਣੀ ਚਾਹੀਦੀ ਹੈ। ਅਰਦਾਸ ਸਮੇਂ ਸਪੀਕਰ ਦੀ ਅਵਾਜ਼ ਬੰਦ ਜਾਂ ਘੱਟ ਕਰ ਦਿੱਤੀ ਜਾਵੇ ਤਾਂ ਕਿ ਅਵਾਜ਼ ਨਾਲ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ।

ਇਸੇ ਤਰ੍ਹਾਂ ਮੁੱਖ ਮੰਤਰੀ ਜੀ ਨੇ ਵੀ ਕਿਹਾ ਸੀ ਕਿ ਇੱਕ ਆਲ ਪਾਰਟੀ ਮੀਟਿੰਗ ਸੱਦ ਕੇ ਉਸ ਵਿੱਚ ਲਾਊਡ ਸਪੀਕਰਾਂ ਤੋਂ ਨੌਇਸ ਪੋਲਿਊਸ਼ਨ ਤੇ ਜਲਦੀ ਹੀ ਵਿਚਾਰ ਕਰਕੇ ਮਸਲਾ ਹੱਲ ਕੀਤਾ ਜਾਵੇਗਾ। ਪਰੰਤੂ ਅਫਸੋਸ ਕਿ 4 ਸਾਲ ਬੀਤ ਜਾਣ ਤੇ ਬਾਵਜੂਦ ਵੀ ਅਜੇ ਤੱਕ ਇਸ ਸਬੰਧੀ ਕੋਈ ਕਮੇਟੀ ਜਾਂ ਮੀਟਿੰਗ ਨਹੀਂ ਬੁਲਾਈ ਗਈ ਅਤੇ ਸਮੱਸਿਆ ਜਿਉਂ ਦੀ ਤਿਉਂ ਬਰਕਰਾਰ ਹੈ। ਸੁਪਰੀਮ ਕੋਰਟ ਨੇ ਵੀ ਸਾਰੇ ਧਾਰਮਿਕ ਸਥਾਨਾਂ ਮੰਦਿਰਾਂ, ਗੁਰਦੁਆਰਿਆਂ, ਮਸਜਿਦਾਂ, ਗਿਰਜਾਘਰਾਂ, ਡੇਰਿਆਂ ਆਦਿ ਦੀ ਮੈਰਿਜ ਪੈਲੇਸਿਜ ਵਿੱਚ ਨੋਇਸ ਪੋਲਿਊਸ਼ਨ ਨੂੰ ਕੰਟਰੋਲ ਕਰਨ ਦੀਆਂ ਹਦਾਇਤਾਂ ਦਿੱਤੀਆਂ ਸਨ।

ਰਾਜ ਵਿੱਚ ਵਿਦਿਆਰਥੀਆਂ, ਮਰੀਜ਼ ਅਤੇ ਆਮ ਲੋਕਾਂ ਦੀ ਇੱਹ ਮੰਗ ਹੈ ਕਿ ਨੌਇਸ ਪੋਲਿਊਸ਼ਨ ਨੂੰ ਰੋਕਣ ਲਈ ਲਾਊਡ ਸਪੀਕਰਾਂ ਦੀ ਉੱਚੀ ਅਵਾਜ਼ ਤੇ ਪਾਬੰਦੀ ਲਗਾਈ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਆਖਿਆ ਹੈ, ਇਹ ਵੀ ਠੀਕ ਹੈ ਪਰ ਇਸ ਦੇ ਮੁਤਾਬਿਕ ਕਾਨੂੰਨ ਬਣ ਚੁੱਕੇ ਹਨ। ਐਸ.ਡੀ.ਐਮ., ਈ.ਓ. ਅਤੇ ਪੁਲਿਸ ਸਟੇਸ਼ਨ ਸਾਰਿਆਂ ਨੂੰ ਹਦਾਇਤਾਂ ਜਾ ਚੁੱਕੀਆਂ ਹਨ। ਸਭ ਕੋਲ ਪਾਵਰਾਂ ਹਨ, ਜਿੱਥੇ ਸ਼ਿਕਾਇਤ ਹੁੰਦੀ ਹੈ, ਉਥੇ ਐਕਸ਼ਨ ਲਿਆ ਜਾਂਦਾ ਹੈ, ਪਰਚੇ ਹੁੰਦੇ ਹਨ। ਰਾਤ 10 ਵਜੇ ਤੋਂ ਲੈ ਕੇ ਸਵੇਰੇ 6 ਵਜੇ ਤੱਕ ਲਾਊਡ ਸਪੀਕਰ ਨਹੀਂ ਲੱਗ ਸਕਦੇ ਹਨ। ਅਜਿਹੀ ਕੋਈ ਪ੍ਰਾਬਲਮ ਨਹੀਂ ਹੈ। ਜਿੱਥੇ ਕੋਈ ਤੁਹਾਨੂੰ ਪ੍ਰਾਬਲਮ ਹੈ, ਉਹ ਦੱਸ ਦਿਓ। ਹਰਮਿੰਦਰ ਸਾਹਿਬ ਵੱਲੋਂ ਵੀ ਹੁਕਮਨਾਮਾ ਜਾਰੀ ਹੋਇਆ ਹੈ। ਚਿੱਠੀ ਆਈ ਹੋਈ ਹੈ। ਜਿੱਥੇ ਸ਼ਿਕਾਇਤ ਹੁੰਦੀ ਹੈ, ਉਥੇ ਬੰਦ ਕਰਵਾ ਦਿੱਤਾ ਜਾਂਦਾ ਹੈ ਅਤੇ ਐਕਸ਼ਨ ਵੀ ਲਿਆ ਜਾਂਦਾ ਹੈ।

**ਸ਼੍ਰੀ ਅਮਨ ਅਰੋੜਾ:** ਸਰ ਚਲੋ ਠੀਕ ਹੈ। ਧੰਨਵਾਦ, ਮੰਤਰੀ ਜੀ ਨੇ ਗੱਲ ਕੀਤੀ ਹੈ ਪਰ ਮੇਰੀ ਬੇਨਤੀ ਹੈ ਕਿ ਇਹ ਪ੍ਰੈਕਟੀਕਲੀ ਇੰਪਲੀਮੈਂਟ ਨਹੀਂ ਹੋ ਰਿਹਾ ਹੈ। ਸਰ, ਜਿਹੜੀਆਂ ਮੈਂ ਗੱਲਾਂ ਕੀਤੀਆਂ ਹਨ। ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਵੀ ਚਾਰ ਹੁਕਮਨਾਮੇ ਇਸ਼ੂ ਹੋਏ ਪਏ ਹਨ। ਸਰ, ਮੁੰਬਈ ਵਿੱਚ ਇੱਕ ਗੁਰੂਘਰ ਨੇ ਦਸ ਹਜ਼ਾਰ ਹੈੱਡਫੋਨ ਲਗਾਏ ਹਨ ਤਾਂ ਕਿ ਨੋਆਇਜ਼ ਪੋਲਿਉਸ਼ਨ ਨੂੰ ਕੰਟਰੋਲ ਕੀਤਾ ਜਾ ਸਕੇ। ਮੈਂ ਤੁਹਾਨੂੰ ਦਿਖਾਉਣਾ ਚਾਹਾਂਗਾ।(ਕਾਗਜ਼ ਨੂੰ ਹੱਥ ਵਿੱਚ ਫੜ੍ਹ ਕੇ ਦਿਖਾਉਂਦੇ ਹੋਏ) ਸਰ, ਮੇਰੀ ਇਹ ਕਾਲ ਅਟੈਂਸ਼ਨ ਚੌਥੀ ਵਾਰ ਲਗਾਈ ਗਈ ਹੈ। ਇਸ ਤੋਂ ਇਲਾਵਾ ਮੈਂ ਸਾਲ 2018, 2019 ਅਤੇ 2020 ਵਿੱਚ ਵੀ ਕਾਲ ਅਟੈਂਸ਼ਨ ਲਗਾਈ ਸੀ। ਸੀ.ਐਮ. ਸਾਹਿਬ ਨੇ ਆਲ ਪਾਰਟੀ ਮੀਟਿੰਗ ਵਿੱਚ ਗੱਲ ਕੀਤੀ ਸੀ, ਮੇਰੇ ਕੋਲ ਉਸ ਦੀ ਪ੍ਰੈਸ ਕੱਟਿੰਗ ਵੀ ਹੈ। ਅਜੇ ਤੱਕ ਕੁਝ ਨਹੀਂ ਹੋਇਆ। ਜਿਉਂ ਦੀ ਤਿਉਂ ਸਮੱਸਿਆ ਬਰਕਰਾਰ ਹੈ। ਕ੍ਰਿਪਾ ਕਰਕੇ, ਜਿਹੜੀ ਇਸ ਦੀ ਇੰਪਲੀਮੈਂਟੇਸ਼ਨ ਹੈ, ਉਹ ਪਰਾਪਰ ਤਰੀਕੇ ਨਾਲ ਕਰਵਾ ਲਿਓ।

**ਮਾਨਯੋਗ ਸਪੀਕਰ:** ਧੰਨਵਾਦ, ਅਮਨ ਅਰੋੜਾ ਜੀ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ:** ਅਰੋੜਾ ਸਾਹਿਬ, ਜਿੱਥੇ ਸ਼ਿਕਾਇਤ ਹੁੰਦੀ ਹੈ, ਉਥੇ ਇੰਪਲੀਮੈਂਟ ਹੁੰਦਾ ਹੈ। ਜਿੱਥੇ ਲੋਕ ਸ਼ਿਕਾਇਤ ਨਹੀਂ ਕਰਦੇ ਹਨ, ਉਥੇ ਇੰਪਲੀਮੈਂਟ ਨਹੀਂ ਹੁੰਦਾ ਹੈ। ਜੇਕਰ ਤੁਸੀਂ ਚਾਹੁੰਦੇ ਹੋ ਕਿ ਸਰਕਾਰ suo motu ਲੈ ਲਵੇ, ਗੌਰਮਿੰਟ ਆਪ ਹੀ ਐਕਸ਼ਨ ਲਵੇ, ਇਹ ਵੀ ਕਰ ਦਿੰਦੇ ਹਾਂ। ਜਿੱਥੇ ਸ਼ਿਕਾਇਤ ਹੁੰਦੀ ਹੈ, ਉਥੇ ਐਕਸ਼ਨ ਹੁੰਦਾ ਹੈ।

**ਮਾਨਯੋਗ ਸਪੀਕਰ:** ਬੈਠੋ, ਬਾਜਵਾ ਸਾਹਿਬ।

---

## RE-LAYING OF REPORT OF THE RULES COMMITTEE

**ਮਾਨਯੋਗ ਸਪੀਕਰ:** ਮੈਂ ਨਿਯਮ ਕਮੇਟੀ ਦੀ ਰਿਪੋਰਟ ਸਦਨ ਦੀ ਮੇਜ਼ ਤੇ ਮੁੜ ਰੱਖਦਾ ਹਾਂ, ਜਿਵੇਂ ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 232(1) ਅਧੀਨ ਲੋੜੀਂਦਾ ਹੈ। ਸਕੱਤਰ, ਸਦਨ ਦੀ ਮੇਜ਼ ਤੇ ਕਾਗਜ਼-ਪੱਤਰ ਮੁੜ ਰੱਖਣਗੇ।

---

## ANNOUNCEMENT BY THE SECRETARY

**ਸਕੱਤਰ :** ਸ਼੍ਰੀਮਾਨ ਜੀ, ਮੈਂ ਪੰਜਾਬ ਵਿਧਾਨ ਸਭਾ (ਦਲ ਬਦਲੀ ਦੇ ਆਧਾਰ ਤੇ ਮੈਂਬਰਾਂ ਦੀ ਅਯੋਗਤਾ) ਨਿਯਮ, 2020 ਜੋ ਕਿ ਭਾਰਤ ਦੇ ਸੰਵਿਧਾਨ ਦੀ ਦਸਵੀਂ ਅਨੁਸੂਚੀ ਦੇ ਪੈਰ੍ਹਾ 8 ਦੁਆਰਾ ਪ੍ਰਦਾਨ ਕੀਤੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਸਪੀਕਰ, ਪੰਜਾਬ ਵਿਧਾਨ ਸਭਾ ਦੁਆਰਾ ਫਰੇਮ ਕੀਤੇ ਗਏ ਹਨ, ਸਦਨ ਦੀ ਮੇਜ਼ ਤੇ ਮੁੜ ਰੱਖਦੀ ਹਾਂ, ਜਿਵੇਂ ਕਿ ਪੈਰ੍ਹਾ 8 ਦੇ ਉਪ-ਪੈਰ੍ਹਾ (2) ਅਧੀਨ ਲੋੜੀਂਦਾ ਹੈ। ਧੰਨਵਾਦ।

## PRESENTATION OF REPORTS

**ਮਾਨਯੋਗ ਸਪੀਕਰ:** ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨਾ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਅਮਨ ਅਰੋੜਾ ਜੀ ਵੱਲੋਂ ਕੁਝ ਰੈਜ਼ੋਲਿਊਸ਼ਨ ਦਿੱਤੇ ਗਏ ਸਨ, ਕੁਝ ਕਾਲ ਅਟੈਂਸ਼ਨ ਮੋਸ਼ਨ ਦਿੱਤੇ ਗਏ ਸਨ, ਕੁਝ ਬਿਲ ਦਿੱਤੇ ਗਏ ਸਨ, ਤੁਸੀਂ ਸਾਰੇ ਰਿਜੈਕਟ ਕਰ ਦਿੱਤੇ।

**ਮਾਨਯੋਗ ਸਪੀਕਰ:** ਸਾਰੇ ਨਹੀਂ ਲੱਗਣੇ। ਚੀਮਾ ਸਾਹਿਬ, ਦੋ ਲੱਗੇ ਹਨ। ਅਮਨ ਜੀ, ਦੋ ਕਾਲ ਅਟੈਂਸ਼ਨ ਤੇ ਬੋਲ ਚੁੱਕੇ ਹਨ। ਸਾਰੀਆਂ ਨਹੀਂ ਲੱਗਣੀਆਂ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਸਾਰੀਆਂ ਇੰਪਾਰਟੈਂਟ ਸਨ। (ਵਿਘਨ) ਸਰ, ਇੱਕ ਮਿੰਟ, ਮਾਈਨਿੰਗ ਦੇ ਉੱਤੇ ਤਾਂ ਬਹੁਤ ਇੰਪਾਰਟੈਂਟ ਕਾਲ ਅਟੈਂਸ਼ਨ ਸੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਚੀਮਾ ਸਾਹਿਬ, 15 ਦਿਨ ਪਹਿਲਾਂ ਦੇਣਾ ਹੁੰਦਾ ਹੈ। 15 ਦਿਨ ਪਹਿਲਾਂ ਹੀ ਦੇਣਾ ਹੁੰਦਾ ਹੈ। ਜਿਹੜੇ ਰੂਲਾਂ ਮੁਤਾਬਿਕ ਸਨ, ਉਹ ਅਸੀਂ ਲਗਾ ਦਿੱਤੇ ਹਨ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਜਦੋਂ ਤੁਸੀਂ ਸੈਸ਼ਨ ਅਨਾਊਂਸ ਕੀਤਾ ਸੀ, ਉਦੋਂ 15 ਦਿਨ ਨਹੀਂ ਸਨ। ਸਰ, ਉਸ ਵਿੱਚ ਲਿਖਿਆ ਹੋਇਆ ਹੈ ਕਿ ਤੁਸੀਂ ਅਨਾਊਂਸ ਕਰ ਸਕਦੇ ਹੋ, ਤੁਸੀਂ ਦੇ ਸਕਦੇ ਹੋ। ਸਰ, ਮਾਈਨਿੰਗ ਦਾ ਮਾਮਲਾ ਬਹੁਤ ਇੰਪਾਰਟਮੈਂਟ ਹੈ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** 4 ਸਾਲ ਪਹਿਲਾਂ ਸੀ.ਐਮ. ਸਾਹਿਬ ਨੇ ਕਿਹਾ ਸੀ ਕਿ ਮਾਈਨਿੰਗ ਹੋ ਰਹੀ ਹੈ। ਇਹ ਸੀ.ਐਮ. ਸਾਹਿਬ ਨੇ ਆਪ ਮੰਨਿਆ ਸੀ।

**ਮਾਨਯੋਗ ਸਪੀਕਰ:** ਤੁਸੀਂ ਬੋਲਣਾ ਹੈ। ਚੀਮਾ ਸਾਹਿਬ, ਤੁਸੀਂ ਬੋਲਣਾ ਹੈ। ਤੁਸੀਂ ਗਵਰਨਰ ਐਡਰੈਸ ਤੇ ਵੀ ਬੋਲਣਾ ਹੈ। ਤੁਸੀਂ ਡਿਫਰੈਂਟ ਮੌਕਿਆਂ ਤੇ ਬੋਲਣਾ ਹੈ। ਤੁਸੀਂ ਆਪਣੀ ਗੱਲ ਹਾਊਸ ਵਿੱਚ ਰੱਖ ਸਕਦੇ ਹੋ।

**ਸਰਦਾਰ ਹਰਪਾਲ ਸਿੰਘ ਚੀਮਾ:** ਹਾਂ ਜੀ, ਅਸੀਂ ਆਪਣੀ ਗੱਲ ਰੱਖਾਂਗੇ। ਬਜਟ ਤੇ ਵੀ ਰੱਖਾਂਗੇ, ਗਵਰਨਰ ਐਡਰੈਸ ਤੇ ਵੀ ਰੱਖਾਂਗੇ। ਇਹ ਮਾਮਲਾ ਬਹੁਤ ਗੰਭੀਰ ਹੈ। ਤੁਸੀਂ ਸਾਡੇ ਗਲਤ ਰਿਜੈਕਟ ਕੀਤੇ ਹਨ।

**ਮਾਨਯੋਗ ਸਪੀਕਰ:** ਨਹੀਂ, ਨਹੀਂ, ਮੈਂ as per law ਰਿਜੈਕਟ ਕੀਤੇ ਹਨ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਸ਼੍ਰੀ ਕੁਸਲਦੀਪ ਸਿੰਘ ਕਿੱਕੀ ਢਿੱਲੋਂ, ਚੇਅਰਮੈਨ, ਵਿਸ਼ੇਸ਼ ਅਧਿਕਾਰ ਕਮੇਟੀ ਦੀ ਤੀਸਰੀ, ਅੱਠਵੀਂ ਅਤੇ ਨੌਵੀਂ ਰਿਪੋਰਟ ਪੇਸ਼ ਕਰਨ।

**ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਸ਼੍ਰੀਮਾਨ ਜੀ, ਮੈਂ ਵਿਸ਼ੇਸ਼ ਅਧਿਕਾਰ ਦੇ ਉਠਾਏ ਗਏ ਮਾਮਲਿਆਂ ਸਬੰਧੀ ਵਿਸ਼ੇਸ਼ ਅਧਿਕਾਰ ਕਮੇਟੀ ਦੀਆਂ ਤੀਸਰੀ/ਅੱਠਵੀਂ/ਨੌਵੀਂ/ਦਸਵੀ ਅੰਤਰਿਮ ਰਿਪੋਰਟਾਂ ਪੇਸ਼ ਕਰਦਾ ਹਾਂ:-

i) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਰੁੱਧ;

i) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਦੇ ਵਿਰੁੱਧ;

iii) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਦੇ ਵਿਰੁੱਧ;

iv) ਸਰਦਾਰ ਕੁਲਬੀਰ ਸਿੰਘ ਜ਼ੀਰਾ, ਐਮ.ਐਲ.ਏ., ਸਰਦਾਰ ਸਿਮਰਜੀਤ ਸਿੰਘ ਬੈਂਸ, ਐਮ.ਐਲ.ਏ. ਦੇ ਵਿਰੁੱਧ;

v) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਸ਼੍ਰੀ ਪਵਨ ਕੁਮਾਰ ਟੀਨੂ, ਐਮ.ਐਲ.ਏ. ਦੇ ਵਿਰੁੱਧ;

vi) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵਿਰੁੱਧ; ਅਤੇ

vii) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਸ਼੍ਰੀ ਪਵਨ ਕੁਮਾਰ ਟੀਨੂ, ਐਮ.ਐਲ.ਏ. ਦੇ ਵਿਰੁੱਧ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ। ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ-ਸੂਚੀ ਦੇ ਲੜੀ ਨੰ. VII ਅਧੀਨ ਦਰਸਾਏ ਗਏ ਕ੍ਰਮ ਅੰਕ ਨੰ. 1 ਤੋਂ 8 ਤੱਕ ਵਰਣਿਤ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. ਸਾਲ 2016-17 ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।
2. ਸਾਲ 2017-18 ਲਈ ਪਟਿਆਲਾ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਟੀ ਦੀ ਸਾਲਾਨਾ ਆਡਿਟ ਰਿਪੋਰਟ , ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।
3. ਸਾਲਾਂ 2017-18 ਅਤੇ 2018-19 ਲਈ ਗ੍ਰੇਟਰ ਲੁਧਿਆਣਾ ਏਰੀਆ ਡਿਵੈਲਪਮੈਂਟ
4. ਅਥਾਰਿਟੀ ਦੇ ਲੇਖਿਆਂ ਦੇ ਸਾਲਾਨਾ ਵਿਵਰਣ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।
5. ਸਾਲਾਂ 2015-16 ਅਤੇ 2016-17 ਲਈ ਬਠਿੰਡਾ ਵਿਕਾਸ ਅਥਾਰਿਟੀ ਦੇ ਲੇਖਿਆਂ ਦੇ ਸਾਲਾਨਾ
6. ਵਿਵਰਣ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।
7. ਸਾਲ 2018-19 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ
8. ਦੀ ਸਾਲਾਨਾ ਪ੍ਰਬੰਧਕੀ ਰਿਪੋਰਟ , ਜਿਵੇਂ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ

ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(5) ਅਧੀਨ ਲੋੜੀਂਦਾ ਹੈ।

9. ਪੰਜਾਬ ਰਾਜ ਰੀਅਲ ਅਸਟੇਟ(ਵਿਨਿਯਮ ਅਤੇ ਵਿਕਾਸ) (ਪਹਿਲੀ ਸੋਧਨਾ) ਨਿਯਮ, 2020 ਸੋਧ ਪੱਤਰ ਸਮੇਤ ਜਿਵੇਂ ਕਿ ਰੀਅਲ ਅਸਟੇਟ (ਵਿਨਿਯਮ ਅਤੇ ਵਿਕਾਸ) ਐਕਟ, 2016 ਦੀ ਧਾਰਾ 86 (2) ਅਧੀਨ ਲੋੜੀਂਦਾ ਹੈ।

10. ਸਾਲਾਂ 2011-12, 2012-13, 2013-14 ਅਤੇ 2014-15 ਲਈ ਪੰਜਾਬ ਰਾਜ ਕਾਨੂੰਨੀ ਸੇਵਾਵਾਂ ਅਥਾਰਟੀ ਦੇ ਆਮਦਨ ਅਤੇ ਖਰਚੇ ਦੇ ਵਿੱਤੀ ਵਿਵਰਣ ਜਿਵੇਂ ਕਿ ਕਾਨੂੰਨੀ ਸੇਵਾਵਾਂ ਅਥਾਰਟੀਜ਼ ਐਕਟ, 1987 ਦੀ ਧਾਰਾ 18(6) ਅਧੀਨ ਲੋੜੀਂਦਾ ਹੈ।

11. ਸਾਲਾਂ 2016-17 ਅਤੇ 2017-18 ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਦੇ ਲੇਖਿਆ ਦੇ ਸਾਲਾਨਾ ਵਿਵਰਣ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

---

## MOTION OF THANKS AND DISCUSSION ON GOVERNOR'S ADDRESS

**ਮਾਨਯੋਗ ਸਪੀਕਰ :** ਹੁਣ ਰਾਜਪਾਲ ਜੀ ਦੇ ਭਾਸ਼ਣ 'ਤੇ ਧੰਨਵਾਦ ਪ੍ਰਸਤਾਵ ਅਤੇ ਬਹਿਸ ਸ਼ੁਰੂ ਹੋਵੇਗੀ।

ਡਾਕਟਰ ਰਾਜ ਕੁਮਾਰ ਵੇਰਕਾ, ਐਮ.ਐਲ.ਏ. ਮਤਾ ਪੇਸ਼ ਕਰਨ ।

**ਡਾਕਟਰ ਰਾਜ ਕੁਮਾਰ ਵੇਰਕਾ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ -

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 1 ਮਾਰਚ, 2021 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ -

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 1 ਮਾਰਚ, 2021 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

ਬਹਿਸ।

**ਮਾਨਯੋਗ ਸਪੀਕਰ:** ਸਤਿਕਾਰਯੋਗ ਮੈਂਬਰ ਸਾਹਿਬਾਨ ਅਤੇ ਸਾਰੀਆਂ ਧਿਰਾਂ, ਇਹ ਜਿਹੜੀ ਗਰਵਨਰ ਸਾਹਿਬ ਦੇ ਐਡਰੈਸ ਤੇ ਬਹਿਸ ਹੈ, ਇਸ ਦਾ ਟਾਈਮ ਨੋਟ ਕਰ ਲੈਣ। ਕੁੱਲ ਸਮਾਂ 3 ਘੰਟੇ ਹੈ। ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ 80 ਅਤੇ ਸਮਾਂ ਦੋ ਘੰਟੇ, ਆਮ ਆਦਮੀ ਪਾਰਟੀ ਦੇ ਮੈਂਬਰ 19 ਅਤੇ ਟਾਈਮ ਅੱਧਾ ਘੰਟਾ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ 14 ਅਤੇ ਮਿੰਟ 22, ਭਾਰਤੀ ਜਨਤਾ ਪਾਰਟੀ ਦੇ ਮੈਂਬਰ 2 ਅਤੇ ਮਿੰਟ ਚਾਰ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ 2 ਅਤੇ ਮਿੰਟ ਚਾਰ। ਹਾਂ ਜੀ ਡਾਕਟਰ ਸਾਹਿਬ।

**ਡਾਕਟਰ ਰਾਜ ਕੁਮਾਰ ਵੇਰਕਾ (ਅੰਮ੍ਰਿਤਸਰ ਪੱਛਮੀ, ਐਸ.ਸੀ.) :** ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਵੱਲੋਂ ਦਿੱਤੇ ਗਏ ਭਾਸ਼ਣ ਤੇ ਹੱਕ ਦੇ ਵਿੱਚ ਖੜ੍ਹਾ ਹੋਇਆ ਹਾਂ। ਮੈਂ ਧੰਨਵਾਦ ਕਰਦਾ ਹਾਂ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦਾ ਅਤੇ ਉਨ੍ਹਾਂ ਦੀ ਸਰਕਾਰ ਦਾ ਜਿਨ੍ਹਾਂ ਨੇ ਇਹ ਸਭ ਤੋਂ ਮਾੜਾ ਸਮਾਂ ਚਾਹੇ ਕੋਵਿਡ-19 ਦਾ ਸਮਾਂ ਜਦੋਂ ਕਿ ਪੂਰਾ ਦੇਸ਼ ਬਹੁਤ ਸਾਰੀਆਂ ਮੁਸ਼ਕਿਲਾਂ ਵਿੱਚੋਂ ਜੂਝ ਰਿਹਾ ਸੀ। ਬਹੁਤ ਸਾਰੀਆਂ ਮੁਸ਼ਕਿਲਾਂ ਵਿੱਚ ਲੰਘ ਰਿਹਾ ਸੀ। ਉਸ ਸਮੇਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਬੜੀ ਹਿੰਮਤ ਅਤੇ ਦਲੇਰੀ ਦੇ ਨਾਲ ਬੜੀ ਸਿਆਣਪ ਦੇ ਨਾਲ ਇਹ ਸਾਰੀਆਂ ਮੁਸ਼ਕਿਲਾਂ ਦੇ ਹੱਲ ਦੇ ਵਾਸਤੇ ਅੱਗੇ ਆਈ ਅਤੇ ਉਸ ਦੀ ਲੜਾਈ ਲੜੀ। ਮੈਨੂੰ ਬੜੀ ਖੁਸ਼ੀ ਨਾਲ ਕਹਿਣਾ ਪੈ ਰਿਹਾ ਹੈ ਕਿ ਜਿਸ ਤਰੀਕੇ ਦੇ ਨਾਲ ਇਸ ਸਰਕਾਰ ਨੇ ਕੋਰੋਨਾ ਮਹਾਂਮਾਰੀ ਵਰਗੀਆਂ ਬਿਮਾਰੀਆਂ ਦੇ ਉੱਪਰ ਕਾਬੂ ਪਾਉਣ ਵਾਸਤੇ ਜਿੰਨੇ ਵੀ ਉਪਰਾਲੇ ਕੀਤੇ ਹਨ, ਇਹ ਸਾਰੇ ਸ਼ਲਾਘਾਯੋਗ ਹਨ। ਮੈਂ ਦੇਖ ਰਿਹਾ ਸੀ ਕਿ ਚਾਹੇ ਉਸ ਦੌਰਾਨ ਲੋਕਾਂ ਦੇ ਕਾਰੋਬਾਰ ਬੰਦ ਸੀ, ਲੋਕ ਬੜੀ ਮੁਸ਼ਕਿਲ ਦੀ ਘੜੀ ਦੇ ਵਿੱਚ ਸੀ। ਉਸ ਸਮੇਂ ਪੂਰਾ ਦੇਸ਼ ਲਾਕਡਾਊਨ ਦੇ ਕਰਫਿਊ ਦੀ ਲਪੇਟ ਵਿੱਚ ਆਇਆ ਹੋਇਆ ਸੀ ਪਰੰਤੂ ਉਸ ਵਕਤ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਹਰ ਪਰਿਵਾਰ ਨੂੰ ਘਰ-ਘਰ ਦੇ ਵਿੱਚ ਜਾ ਕੇ ਰਾਸ਼ਨ ਵੰਡਿਆ, ਉਹ ਚਾਹੇ ਸੁੱਕਾ ਰਾਸ਼ਨ ਸੀ, ਚਾਹੇ ਉਨ੍ਹਾਂ ਦੀ ਹੋਰ ਮਦਦ ਸੀ। ਚਾਹੇ ਦਵਾਈਆਂ ਸੀ, ਹਰ ਇੱਕ ਦਾ ਇਲਾਜ ਫਰੀ ਕੀਤਾ। ਹਰ ਇੱਕ ਦੇ ਘਰਾਂ ਵਿੱਚ ਫਰੀ ਰਾਸ਼ਨ ਪਹੁੰਚਿਆ। ਕੈਪਟਨ ਅਮਰਿੰਦਰ ਸਿੰਘ ਜੀ ਨੇ ਗਰੀਬਾਂ ਵਾਸਤੇ, ਮਜ਼ਦੂਰਾਂ ਵਾਸਤੇ ਇਹ ਗੱਲ ਕਹੀ ਕਿ -

*ਜੇ ਤੇਰੇ ਘਰ ਵਿੱਚ ਖਾਣਾ ਨਹੀਂ ਤੇ ਘਰ ਦੇ ਬਾਹਰ ਕਦੀ ਨਾ ਜਾਣਾ।*
*ਸਾਰਿਆਂ ਦਾ ਦੁੱਖ ਸੁਣਨਗੇ ਕੈਪਟਨ, ਘਰ ਵਿੱਚ ਲਿਆ ਕੇ ਦੇਣਗੇ ਖਾਣਾ।*

ਸਪੀਕਰ ਸਾਹਿਬ, 38 ਲੱਖ ਲੋਕਾਂ ਨੂੰ ਘਰ ਦੇ ਵਿੱਚ ਖਾਣਾ ਪਹੁੰਚਾਇਆ, ਇਲਾਜ ਕਰਵਾਇਆ। ਔਰ ਅੱਜ ਜਿਸ ਪੋਜੀਸ਼ਨ ਦੇ ਵਿੱਚ ਸਟੇਟ ਹੈ, ਅੱਜ ਸਾਡੀ ਸਟੇਟ ਨੇ ਹਰ ਤਰ੍ਹਾਂ ਦਾ ਮੁਕਾਬਲਾ ਕੀਤਾ ਹੈ। ਅੱਜ ਕੈਪਟਨ ਅਮਰਿੰਦਰ ਸਿੰਘ ਜੀ ਦੀ ਯੋਗ ਅਗਵਾਈ ਦੇ ਹੇਠ, ਇਹ ਪੰਜਾਬ ਜਿੱਥੇ ਇਨ੍ਹਾਂ ਮੁਸ਼ਕਿਲਾਂ ਵਿੱਚੋਂ ਉਭਰ ਕੇ ਬਾਹਰ ਨਿਕਲਿਆ ਹੈ। ਉੱਥੇ ਕੈਪਟਨ ਅਮਰਿੰਦਰ ਸਿੰਘ ਜੀ ਨੇ ਜਦੋਂ ਕਿ ਇਸ ਸਟੇਟ ਦੇ ਅੰਦਰ ਕਿਸੇ ਵੀ ਤਰ੍ਹਾਂ ਦੇ ਟੈਕਸਾਂ ਦੀ ਉਗਰਾਹੀ ਨਹੀਂ ਹੋ ਰਹੀ ਸੀ। ਲੇਕਿਨ ਸਰਕਾਰ ਨੇ ਕਿਸੇ ਵੀ ਤਰ੍ਹਾਂ ਦੇ ਵਿਕਾਸ ਦੇ ਕੰਮਾਂ ਵਾਸਤੇ, ਸਰਕਾਰੀ ਕਰਮਚਾਰੀਆਂ ਨੂੰ ਤਨਖਾਹਾਂ ਵਾਸਤੇ ਜਾਂ ਬਿਮਾਰ ਹੋਏ ਲੋਕਾਂ ਦੇ ਇਲਾਜ ਵਾਸਤੇ ਕੋਈ ਵੀ ਕਿਸੇ ਕਿਸਮ ਦੀ ਕਮੀ ਨਹੀਂ ਛੱਡੀ।

ਅੱਜ ਮੈਨੂੰ ਇਹ ਗੱਲ ਕਹਿਣੀ ਪੈ ਰਹੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਨੇ ਲੱਖਾਂ ਲੋਕਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਏ, ਚਾਹੇ ਉਹ ਨੌਕਰੀਆਂ ਦੇ ਥਰੂ, ਚਾਹੇ ਉਹ ਪ੍ਰਾਈਵੇਟ ਨੌਕਰੀਆਂ ਦੇ ਥਰੂ ਹੈ, ਚਾਹੇ ਟਰਾਂਸਪੋਰਟ ਰਾਹੀਂ ਇਹ ਪਰਮਿਟ ਦੇ ਕੇ, ਔਰ ਮੈਂ ਸਮਝਦਾ ਹਾਂ ਕਿ ਇੰਨੇ ਤੰਗ ਹਾਲਾਤ ਦੇ ਵਿੱਚ ਵੀ ਜਿਸ ਤਰੀਕੇ ਦੇ ਨਾਲ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਇਨ੍ਹਾਂ ਲੋਕਾਂ ਦੀ ਬਾਂਹ ਫੜੀ ਹੈ, ਇਹ ਸ਼ਲਾਘਾਯੋਗ ਹੈ। ਅੱਜ ਇੱਕ ਪਾਸੇ ਪੰਜਾਬ ਦੀਆਂ ਮੁਸ਼ਕਿਲਾਂ ਦੇ ਵਿੱਚ ਇਹ ਸਰਕਾਰ ਲੜਾਈ ਲੜ ਰਹੀ ਸੀ। ਉੱਥੇ ਕੁਝ ਵਿਰੋਧੀ ਪਾਰਟੀਆਂ ਜੋ ਇਸ ਸਦਨ ਦੇ ਵਿੱਚ ਮੌਜੂਦ ਹਨ, ਉਹ ਸਰਕਾਰ ਨੂੰ ਅਤੇ ਪੰਜਾਬ ਨੂੰ ਕਮਜ਼ੋਰ ਕਰਨ ਵਾਸਤੇ ਦਿਨ-ਰਾਤ ਮਿਹਨਤ ਕਰ ਰਹੀਆਂ ਸੀ ਔਰ ਕੇਂਦਰ ਸਰਕਾਰ ਦੇ ਨਾਲ ਰਲ ਕੇ ਇਹ ਪੰਜਾਬ ਦੇ ਵਿੱਚ ਕਿਸੇ ਤਰ੍ਹਾਂ ਦੀ ਡਿਵੈਲਪਮੈਂਟ ਨਾ ਆਵੇ, ਕਿਸੇ ਤਰ੍ਹਾਂ ਦਾ ਪੈਸਾ ਨਾ ਆਵੇ, ਇਸ ਵਾਸਤੇ ਬਿਹਤਰੀਨ ਤਰੀਕੇ ਦੇ ਨਾਲ ਕੋਸ਼ਿਸ਼ਾਂ ਸਾਡੇ ਇੱਥੋਂ ਦੇ ਸਾਥੀ ਕਰਦੇ ਰਹੇ ਲੇਕਿਨ ਕੈਪਟਨ ਅਮਰਿੰਦਰ ਸਿੰਘ ਦੀ ਯੋਗ ਅਗਵਾਈ ਨੇ ਇਹ ਸਾਬਿਤ ਕਰ ਦਿੱਤਾ ਕਿ ਪੰਜਾਬ ਦੇ ਵਿੱਚ ਜਿੰਨੀਆਂ ਵੀ ਔਕੜਾਂ ਆਉਣ, ਜਿੰਨੀਆਂ ਵੀ ਮੁਸ਼ਕਿਲਾਂ ਆਉਣ, ਇਸ ਦਾ ਬਾਖੂਬੀ ਮੁਕਾਬਲਾ ਕੈਪਟਨ ਅਮਰਿੰਦਰ ਸਿੰਘ ਨੇ ਕੀਤਾ। ਕਿਸੇ ਵੀ ਤਰ੍ਹਾਂ ਦੀ ਕੋਈ ਵੀ ਪੰਜਾਬ ਦੇ ਵਿੱਚ ਚਾਹੇ ਉਹ ਵਿਕਾਸ ਦੇ ਕੰਮਾਂ ਵਿੱਚ ਹੈ, ਤੁਸੀਂ ਸਾਰੇ ਪਾਸੇ ਧਿਆਨ ਮਾਰ ਕੇ ਦੇਖੋ। ਮੈਨੂੰ ਖੁਸ਼ੀ ਨਾਲ ਕਹਿਣਾ ਪੈ ਰਿਹਾ ਹੈ ਕਿ ਪੰਜਾਬ ਵਿੱਚ 5 ਮੈਡੀਕਲ ਕਾਲਜ ਕੈਪਟਨ ਅਮਰਿੰਦਰ ਸਿੰਘ ਨੇ ਦਿੱਤੇ ਹਨ।ਇੱਥੇ ਹੀ ਬਸ ਨਹੀਂ, ਇਸ ਦੇ ਨਾਲ ਬਹੁਤ ਸਾਰੇ ਸਕੂਲ, ਯੂਨੀਵਰਸਿਟੀਆਂ ਅਤੇ ਕਾਲਜ ਦੇ ਵਿਕਾਸ ਦੇ ਕੰਮਾਂ ਦੀ ਹਨ੍ਹੇਰੀ ਵੀ ਪੰਜਾਬ ਦੇ ਵਿੱਚ ਆਈ।

ਸਪੀਕਰ ਸਾਹਿਬ, ਇੱਕ ਪਾਸੇ ਪੰਜਾਬ ਜਿਨ੍ਹਾਂ ਮੁਸ਼ਕਿਲ ਹਾਲਾਤਾਂ ਦੇ ਵਿੱਚ ਗੁਜ਼ਰ ਰਿਹਾ ਸੀ, ਮੈਂ ਉੱਥੇ ਦੇਖ ਰਿਹਾ ਸੀ ਕਿ ਬਹੁਤ ਸਾਰੀਆਂ ਪਾਰਟੀਆਂ ਇਸ ਗੱਲ ਵਾਸਤੇ ਬਾਹਰ ਜਾ ਕੇ ਮੀਡੀਆ

ਸਾਹਮਣੇ ਜਾ ਕੇ ਵਿਰੋਧ ਕਰ ਰਹੀਆਂ ਹਨ, ਔਰ ਉਹ ਆਪਣੇ ਪਿਛੋਕੜ ਨੂੰ ਭੁੱਲ ਗਈਆਂ ਹਨ। ਇਹ ਆਪਣੀ ਕਾਰਜ ਪ੍ਰਣਾਲੀ ਨੂੰ ਭੁੱਲ ਗਈਆਂ ਹਨ। ਇਹ ਆਪਣੇ ਕੰਮਾਂ ਨੂੰ ਭੁੱਲ ਗਈਆਂ ਹਨ। ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਜਿਹੜੇ ਤੁਸੀਂ ਕੰਮ ਕਰ ਰਹੇ ਹੋ ਇਸ ਨਾਲ ਪੰਜਾਬ ਦਾ ਕੀ ਭਲਾ ਹੋਵੇਗਾ, ਇਸ ਨਾਲ ਪੰਜਾਬ ਦਾ ਕੀ ਫਾਇਦਾ ਹੋਵੇਗਾ। ਕੈਪਟਨ ਸਾਹਿਬ ਵਾਰ-ਵਾਰ ਇਹ ਅਪੀਲ ਕਰਦੇ ਰਹੇ ਕਿ ਆਓ ਮਿਲ-ਬੈਠ ਕੇ ਗੱਲ ਕਰੀਏ, ਚਾਹੇ ਕਿਸਾਨਾਂ ਦੀ ਗੱਲ ਹੈ, ਚਾਹੇ ਉਹ ਵਪਾਰੀਆਂ ਦੀ ਗੱਲ ਹੈ। ਚਾਹੇ ਨਸ਼ਿਆਂ ਦੀ ਗੱਲ ਹੈ, ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਪੂਰੇ ਦੇਸ਼ ਦੇ ਅੰਦਰ ਰੋਲ ਮਾਡਲ ਬਣੇ। ਜਿਸ ਵਕਤ ਉਨ੍ਹਾਂ ਨੇ ਇਹ ਖੇਤੀ ਕਾਨੂੰਨ ਜਿਹੜੇ ਕਿ ਵਿਧਾਨ ਸਭਾ ਦੇ ਅਧਿਕਾਰ ਦੇ ਸਨ, ਕੇਂਦਰ ਦੀ ਸਰਕਾਰ ਨੇ ਇਹ ਜਿਹੜੇ 3 ਕਾਨੂੰਨ ਪਾਸ ਕੀਤੇ ਜਿਸ ਨੂੰ ਸਾਡਾ ਪੰਜਾਬ ਹੀ ਨਹੀਂ ਸਗੋਂ ਪੂਰਾ ਦੇਸ਼ ਕਾਲੇ ਕਾਨੂੰਨ ਕਹਿੰਦਾ ਹੈ ਔਰ ਉਸ ਦੇ ਵਾਸਤੇ ਉਨ੍ਹਾਂ ਨੂੰ ਰੱਦ ਕੀਤਾ ਔਰ ਇਸ ਦਾ ਸਿਹਰਾ ਕਾਂਗਰਸ ਦੀਆਂ ਬਾਕੀ ਦੇਸ਼ ਵਿੱਚ ਸਰਕਾਰਾਂ ਨੂੰ ਵੀ ਜਾਂਦਾ ਹੈ। ਰਾਜਸਥਾਨ ਦੇ ਅੰਦਰ ਕਾਂਗਰਸ ਦੀ ਸਰਕਾਰ ਹੈ ਉੱਥੇ ਕਾਨੂੰਨ ਰੱਦ ਕੀਤੇ ਹਨ, ਔਰ ਛੱਤੀਸਗੜ੍ਹ ਵਿੱਚ ਕਾਂਗਰਸ ਦੀ ਸਰਕਾਰ ਹੈ ਉੱਥੇ ਕਾਨੂੰਨ ਰੱਦ ਕੀਤੇ ਹਨ, ਔਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਦੀ ਨੀਅਤ ਦੇ ਉੱਪਰ ਸ਼ੱਕ ਕਰਨਾ ਔਰ ਉਨ੍ਹਾਂ ਦੇ ਉੱਪਰ ਸਵਾਲ ਖੜ੍ਹੇ ਕਰਨਾ, ਇਨ੍ਹਾਂ ਨੂੰ ਪਹਿਲੇ ਆਪਣੇ ਗਿਰੇਬਾਨ ਦੇ ਵਿੱਚ ਝਾਤੀ ਮਾਰਨੀ ਚਾਹੀਦੀ ਹੈ। ਪਹਿਲੇ ਇਸ ਗੱਲ ਦਾ ਵੀ ਸਪੀਕਰ ਸਾਹਿਬ ਧਿਆਨ ਰੱਖਣਾ ਚਾਹੀਦਾ ਹੈ ਕਿ ਜਿਹੜੇ ਲੋਕ ਅੱਜ ਸਵਾਲ ਕਰਦੇ ਹਨ ਕਿ ਬਈ ਕਰਜ਼ੇ ਨਹੀਂ ਮੁਆਫ ਹੋਏ ਇਸ ਲਈ ਅਸੀਂ ਸਰਕਾਰ ਨੂੰ ਘੇਰਾਂਗੇ। ਮੈਂ ਇਨ੍ਹਾਂ ਨੂੰ ਪੁੱਛਾਂ ਕਿ 10 ਸਾਲ ਲਗਾਤਾਰ ਇੱਥੇ ਅਕਾਲੀ ਭਾਜਪਾ ਦੀ ਸਰਕਾਰ ਰਹੀ ਹੈ ਕਿੰਨੇ ਕਿਸਾਨਾਂ ਦੀ ਬਾਂਹ ਫੜੀ, ਕਿੰਨੇ ਕਿਸਾਨਾਂ ਦੇ ਕਰਜ਼ੇ ਮੁਆਫ ਹੋਏ ਔਰ ਦੂਸਰੀ ਗੱਲ ਮੈਂ ਹੋਰ ਕਹਾਂ ਕਿ ਅੱਜ ਤੱਕ ਫਿਰ ਇਹ ਕਹਿੰਦੇ ਹਨ ਕਿ ਨਸ਼ਿਆਂ ਦੇ ਮੁੱਦੇ ਨੂੰ ਲੈ ਕੇ ਅਸੀਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੂੰ ਘੇਰਾਂਗੇ।ਇਹ ਕਹਿੰਦੇ ਕਿ ਕੈਪਟਨ ਅਮਰਿੰਦਰ ਸਿੰਘ ਨੇ ਗੁਟਕਾ

ਸਾਹਿਬ ਹੱਥ ਵਿੱਚ ਫੜ ਕੇ ਸਹੁੰ ਖਾਧੀ ਸੀ ਕਿ ਨਸ਼ਿਆਂ ਨੂੰ ਖਤਮ ਕਰਾਂਗੇ। ਹਾਂ ਕੈਪਟਨ ਅਮਰਿੰਦਰ ਸਿੰਘ ਨੇ ਗੁਟਕਾ ਸਾਹਿਬ ਹੱਥ ਵਿੱਚ ਫੜ ਕੇ ਸਹੁੰ ਖਾਧੀ ਹੈ ਕਿ ਮੈਂ ਇਹ ਨਸ਼ੇ ਵੇਚਣ ਵਾਲੇ ਡਰੱਗ ਮਾਫੀਆ ਦਾ ਲੱਕ ਤੋੜਾਂਗਾ ਔਰ ਇਨ੍ਹਾਂ ਗੈਂਗਸਟਰਾਂ ਦਾ ਲੱਕ ਤੋੜਾਂਗਾ। ਉਸ ਵਕਤ ਦੀ ਸਰਕਾਰ ਦੇ ਡੀ.ਜੀ.ਪੀ ਨੇ ਇਹ ਐਲਾਨ ਕੀਤਾ ਸੀ ਇਹ ਅਨਾਊਂਸ ਕੀਤਾ ਸੀ ਕਿ 54 ਤੋਂ ਵੱਧ ਗੈਂਗਸਟਰਾਂ ਦੇ ਗਰੁੱਪ ਇਹ ਪੰਜਾਬ ਦੇ ਵਿੱਚ ਐਕਟਿਵ ਹਨ। ਕੈਪਟਨ ਅਮਰਿੰਦਰ ਸਿੰਘ ਨੇ ਇਹ ਅਕਾਲੀ ਦਲ ਤੇ ਬੀ.ਜੇ.ਪੀ. ਸਮੇਂ ਪੈਦਾ ਹੋਏ ਗੈਂਗਸਟਰਾਂ ਦੇ 90 ਪਰਸੈਂਟ ਗਰੁੱਪਾਂ ਨੂੰ ਖਤਮ ਕਰਕੇ ਇਹ ਸਬੂਤ ਦਿੱਤਾ ਹੈ ਕਿ ਹਾਂ ਮੈਂ ਕਸਮ ਖਾਧੀ ਸੀ। ਉਨ੍ਹਾਂ ਨੇ ਕਸਮ ਖਾਧੀ ਸੀ ਕਿ ਮੈਂ ਨਸ਼ਿਆਂ ਦਾ ਲੱਕ ਤੋੜਾਂਗਾ। ਅੱਜ 90 ਪਰਸੈਂਟ ਇਹ ਨਸ਼ੇ ਵੇਚਣ ਵਾਲੇ ਜੇਲ੍ਹਾਂ ਵਿੱਚ ਧੱਕੇ ਗਏ ਹਨ ਜਾਂ ਪੰਜਾਬ ਛੱਡ ਕੇ ਭੱਜ ਗਏ। ਇਹ ਵੀ ਕਸਮ ਕੈਪਟਨ ਅਮਰਿੰਦਰ ਸਿੰਘ ਨੇ ਖਾਧੀ ਸੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ**: ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ ਤੁਹਾਡੇ ਰਾਹੀਂ ਮੈਂ ਵੇਰਕਾ ਜੀ ਨੂੰ ਇੱਕ ਗੱਲ ਯਾਦ ਕਰਵਾਉਣੀ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਦੇ ਵਿੱਚ ਸਭ ਤੋਂ ਵੱਡਾ ਚਿੱਟੇ ਦਾ ਜਿਸ ਸ਼ਖਸ ਦੇ ਉੱਤੇ ਇਲਜ਼ਾਮ ਲਗਦਾ ਸੀ, ਉਸ ਦਾ ਇੱਕ ਬੰਦ ਲਿਫਾਫਾ ਰਿਪੋਰਟ ਪੰਜਾਬ ਹਰਿਆਣਾ ਹਾਈਕੋਰਟ ਵਿੱਚ ਪਈ ਹੈ। ਉਸ ਦੇ ਬਾਰੇ ਕਿਉਂ ਨਹੀਂ ਕੁੱਝ ਕੀਤਾ ਗਿਆ। ਉਹ ਰਿਪੋਰਟ ਕਿਉਂ ਨਹੀਂ ਖੁਲ੍ਹਵਾਈ ਗਈ। ਇਹ ਵੀ ਜ਼ਰਾ ਸਪੱਸ਼ਟ ਕਰਨ।

**ਕੁੱਝ ਆਵਾਜ਼ਾਂ:** ਕਿਹੜੇ ਬੰਦੇ ਬਾਰੇ, ਉਸ ਦਾ ਨਾਮ ਤਾਂ ਲਵੋ।

**ਮਾਨਯੋਗ ਸਪੀਕਰ**: ਅੱਗੇ ਚੱਲੋ ਜੀ।

**ਡਾਕਟਰ ਰਾਜ ਕੁਮਾਰ ਵੇਰਕਾ**: ਮੈਂ ਜਵਾਬ ਦੇਵਾਂਗਾ ਜੀ। (ਵਿਘਨ)

**ਕੁੱਝ ਆਵਾਜ਼ਾਂ:** ਕਿਹੜੇ ਬੰਦੇ ਬਾਰੇ, ਉਸ ਦਾ ਨਾਮ ਤਾਂ ਲਵੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ ਇਹ ਬਿਕਰਮ ਸਿੰਘ ਮਜੀਠੀਆ ਦਾ ਕੇਸ ਹੈ। ਇੱਕ ਵੀ ਐਪਲੀਕੇਸ਼ਨ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਿੱਚ ਨਹੀਂ ਲਗਾਈ ਗਈ। ਇਹ ਤੁਹਾਡਾ ਰਲ ਕੇ ਕੀਤਾ ਹੋਇਆ ਕੰਮ ਹੈ। ਲੁਧਿਆਣੇ ਵਾਲੇ ਸਰਪੰਚ ਦਾ ਕੀ ਬਣਿਆ। ਜਿਹੜਾ ਲੁਧਿਆਣੇ ਵਾਲਾ ਸਰਪੰਚ ਸੀ ਉਸ ਦਾ ਕੀ ਬਣਿਆ, ਇਹ ਪੁੱਛ ਕੇ ਦੱਸਣ। ਇਹ ਦੱਸ ਨਹੀਂ ਰਹੇ।

**ਮਾਨਯੋਗ ਸਪੀਕਰ:** ਆਪਣੇ ਆਪਣੇ ਟਾਈਮ ਤੇ ਗੱਲ ਕਰ ਲਿਓ। ਸਭ ਨੇ ਬੋਲਣਾ, ਸਭ ਨੇ ਬੋਲਣਾ ਆਪਣੇ ਆਪਣੇ ਟਾਈਮ ਤੇ ਗੱਲ ਕਰ ਲਿਓ। ਹਾਂ ਜੀ, ਅੱਗੇ ਚੱਲੋ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਧੰਨਵਾਦ ਸਪੀਕਰ ਸਾਹਿਬ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਆਪਣੀ ਗੱਲ ਰੱਖੀ ਹੈ। ਮੈਨੂੰ ਇੱਕ ਚੀਜ਼ ਨਹੀਂ ਸਮਝ ਲਗਦੀ ਕਿ ਮਾੜਾ ਜਿਹਾ ਕੋਈ ਗੱਲ ਇਹੋ ਜਿਹੀ ਆ ਜਵੇ ਕਿ ਪਤਾ ਨਹੀਂ ਕੀ ਚੰਗਿਆੜੇ ਹੀ ਵੱਜ ਜਾਂਦੇ ਹਨ। ਅਜੇ ਤਾਂ ਕੁੱਝ ਹੋਇਆ ਹੀ ਨਹੀਂ ਹੈ। ਉਹ ਕਹਿੰਦੇ ਹਨ ਕਿ ਕੁੱਝ ਕੀਤਾ ਹੀ ਨਹੀਂ ਹੈ। ਚੰਗਿਆੜੇ ਸਪੀਕਰ ਸਾਹਿਬ ਪਤਾ ਨਹੀਂ ਕਿਉਂ ਵੱਜਦੇ ਹਨ। ਮੈਨੂੰ ਇਹ ਨਹੀਂ ਸਮਝ ਲਗਦੀ ਕਿ ਉਹ ਜਿਹੜਾ ਇਨ੍ਹਾਂ ਨੂੰ ਡਰ ਕਿਹੜੀ ਗੱਲ ਦਾ ਪਿਆ ਹੋਇਆ ਹੈ। ਚਾਰ ਸਾਲਾਂ ਦੇ ਡਰੀ ਜਾਂਦੇ ਹਨ। ਇਸ ਤਰ੍ਹਾਂ ਹੀ ਵੱਜਦੇ ਹਨ ਚੰਗਿਆੜੇ।

**ਡਾਕਟਰ ਰਾਜ ਕੁਮਾਰ ਵੇਰਕਾ:** ਸਪੀਕਰ ਸਾਹਿਬ, ਇਹ ਜਿਹੜੇ ਸਾਹਮਣੇ ਬੈਂਚਾਂ ਤੇ ਬੈਠੇ ਹੋਏ ਲੋਕ ਹਨ( ਸ਼੍ਰੋਮਣੀ ਅਕਾਲੀ ਦਲ ਮੈਂਬਰਾਂ ਵੱਲ ਇਸ਼ਾਰਾ) ਇਹ ਕਿਸਾਨ ਮੁੱਦਿਆਂ ਨੂੰ ਲੈ ਕੇ ਬੜੇ ਐਕਟਿਵ ਰਹਿੰਦੇ ਹਨ ਔਰ ਰੋਜ਼ ਮੀਡੀਆ ਰਾਹੀਂ ਅਖਬਾਰਾਂ ਰਾਹੀਂ ਇਹ ਕਹਿ ਰਹੇ ਹਨ ਕਿ ਪੰਜਾਬ ਸਰਕਾਰ ਨੇ ਕਿਸਾਨਾਂ ਦੀ ਬਾਂਹ ਨਹੀਂ ਫੜੀ। ਅੱਜ ਜੇਕਰ ਮੈਂ ਤੁਹਾਨੂੰ ਇਹ

ਗੱਲ ਕਹਾਂ ਕਿ ਪੰਜਾਬ ਇੱਕ ਪਹਿਲਾ ਸੂਬਾ ਹੈ ਜਿੱਥੇ ਕਿਸਾਨਾਂ ਨੂੰ ਬਿਜਲੀ ਤੇ ਪਾਣੀ ਅੱਜ ਵੀ ਮੁਫ਼ਤ ਹੈ। (ਵਿਘਨ.....ਸ਼ੋਰ) ਮੈਂ ਇਸ ਦਾ ਵੀ ਜਵਾਬ ਦਿੰਦਾ ਹਾਂ ਪਹਿਲਾਂ ਮੇਰੀ ਗੱਲ ਸੁਣ ਲਓ। (ਵਿਘਨ.....ਸ਼ੋਰ)

**ਮਾਨਯੋਗ ਸਪੀਕਰ**: ਡਿਸਕਸ਼ਨ ਹੋਣੀ ਹੈ। ਤੁਸੀਂ ਸਾਰਿਆਂ ਨੇ ਬੋਲਣਾ ਹੈ। ਆਪਣੀ ਵਾਰੀ ਵੇਲੇ ਜਵਾਬ ਦੇ ਦਿਓ। ਤੁਸੀਂ ਸਭ ਨੇ ਬੋਲਣਾ ਹੈ, ਆਪਣੇ ਸਮੇਂ ਵਿੱਚ ਜਵਾਬ ਦੇ ਦਿਓ।

**ਡਾਕਟਰ ਰਾਜ ਕੁਮਾਰ ਵੇਰਕਾ**: ਸਪੀਕਰ ਸਾਹਿਬ, ਦੂਸਰੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸਾਨ ਮੁੱਦਿਆਂ ਨੂੰ ਲੈ ਕੇ ਅੱਜ ਇਹ ਪਹਿਲੀ ਸਰਕਾਰ ਹੈ ਜਿੱਥੇ ਬਿਜਲੀ ਅਤੇ ਪਾਣੀ ਮੁਫ਼ਤ ਹੈ। ਇਹ ਪਹਿਲੀ ਸਰਕਾਰ ਹੈ ਦੇਸ਼ ਦੀ, ਜਿਸ ਨੇ ਕਿਸਾਨਾਂ ਵਾਸਤੇ ਬਿਜਲੀ ਪਾਣੀ ਤੋਂ ਇਲਾਵਾ 10 ਲੱਖ ਤੋਂ ਵੱਧ ਛੋਟੇ ਕਿਸਾਨਾਂ ਦੇ ਕਰਜ਼ੇ ਮੁਆਫ਼ ਕੀਤੇ ਹਨ। ਇਹ ਵੀ ਦੇਸ਼ ਦੀ ਪਹਿਲੀ ਸਰਕਾਰ ਹੈ।

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਤੁਸੀਂ ਇਸ ਤੋਂ ਬਾਅਦ ਬੋਲਣਾ ਹੈ। ਤੁਸੀਂ ਪੁਆਇੰਟ ਨੋਟ ਕਰੋ। ਜੋ ਮਰਜ਼ੀ ਕਹਿਣਾ। ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਪੁਆਇੰਟ ਨੋਟ ਕਰੋ।

**ਡਾਕਟਰ ਰਾਜ ਕੁਮਾਰ ਵੇਰਕਾ**: ਸਪੀਕਰ ਸਾਹਿਬ, ਕਿਸਾਨੀ ਮੁੱਦਿਆਂ ਨੂੰ ਲੈ ਕੇ ਸਾਡੇ ਕਿਸਾਨ ਧਰਨੇ ਤੇ ਬੈਠੇ ਹੋਏ ਹਨ ਪਰ ਇਹ (ਆਪੋਜੀਸ਼ਨ ਵੱਲ ਇਸ਼ਾਰਾ) ਰੋਜ਼ ਦਿਹਾੜੇ ਟੀ.ਵੀ. ਚੈਨਲਾਂ ਦੇ ਉੱਤੇ ਇਸ ਗੱਲ ਤੇ ਪਿੱਟ ਸਿਆਪਾ ਕਰ ਰਹੇ ਹਨ ਕਿ ਉਨ੍ਹਾਂ ਨੂੰ (ਕਿਸਾਨਾਂ ਨੂੰ) ਕੋਈ ਦੇਖ ਨਹੀਂ ਰਿਹਾ। ਉਨ੍ਹਾਂ ਦਾ ਕੋਈ ਧਿਆਨ ਨਹੀਂ ਰੱਖ ਰਿਹਾ। ਤੁਸੀਂ 10 ਸਾਲ ਵਾਲਿਓ(ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਤੁਸੀਂ ਤਾਂ ਬੀ.ਜੇ.ਪੀ. ਦੇ ਨਾਲ ਭਾਈਵਾਲ ਸੀ ਔਰ ਤੁਸੀਂ ਸਾਰਾ ਪਰਿਵਾਰ ਸਾਰਾ ਟੱਬਰ ਇਹ ਪੰਜਾਬ ਦੇ ਵਿੱਚ ਢੰਡੋਰਾ ਪਿੱਟ ਰਹੇ ਸਨ ਕਿ ਕਿਸਾਨੋਂ ਇਹ ਬਿਲ ਬੜੇ ਚੰਗੇ ਹਨ, ਇਨ੍ਹਾਂ ਨੂੰ ਮੰਨ ਲਵੋ। ਇਹ ਕਿੰਨ੍ਹੇ ਕਿੰਨ੍ਹੇ ਨਹੀਂ ਢੰਡੋਰਾ ਪਿੱਟਿਆ। *** ਵੀ ਸਾਹਮਣੇ ਆ ਗਏ, *** ਵੀ ਸਾਹਮਣੇ ਆ ਗਏ, ਪੂਰਾ ਅਕਾਲੀ ਦਲ ਵੀ ਪ੍ਰਚਾਰ ਕਰਨ ਆ ਗਿਆ ਇਨ੍ਹਾਂ ਚੀਜ਼ਾਂ ਦੇ ਹੱਕ ਦੇ ਵਿੱਚ। ਉਸ ਤੋਂ ਬਾਅਦ ਜਦੋਂ ਫਿਰ ਵੀ ਗੱਲ ਨਹੀਂ ਬਣੀ ਤਾਂ ਸਾਡੇ ਬਜ਼ੁਰਗ ਸਾਬਕਾ ਮੁੱਖ ਮੰਤਰੀ ***** ਨੂੰ ਵੀ ਲੈ ਕੇ ਆ ਗਏ। ਉਨ੍ਹਾਂ ਨੂੰ ਵੀ ਕਹਿਣ ਲੱਗੇ ਕਿ ਆਓ ਹੁਣ ਤੁਸੀਂ ਇਹ ਝੂਠ ਬੋਲਣਾ ਸ਼ੁਰੂ ਕਰ ਦਿਓ। ਜਦੋਂ ਉਨ੍ਹਾਂ ਨੇ ਝੂਠ ਬੋਲਿਆ ਤਾਂ ਉਨ੍ਹਾਂ ਨੇ ਕਿਹਾ ਕਿ ਵਾਹਿਗੁਰੂ ਦੇ ਚਰਨਾਂ ਦੇ ਵਿੱਚ ਮੈਂ ਸ਼ੀਸ਼ ਝੁੱਕਾ ਕੇ ਕਹਿੰਦਾ ਹਾਂ ਕਿ ਮੇਰੇ ਕੋਲੋਂ ਬਹੁਤਾ ਝੂਠ ਨਹੀਂ ਬੋਲਿਆ ਜਾਂਦਾ। ਜਦੋਂ ਉਨ੍ਹਾਂ ਨੇ ਝੂਠ ਬੋਲਣਾ ਬੰਦ ਕੀਤਾ ਤਾਂ ਫਿਰ ਜਦੋਂ ਕੇਂਦਰ ਵਾਲਿਆਂ ਨੇ ਇਨ੍ਹਾਂ ਨੂੰ ਡਰਾਬਾ ਦਿੱਤਾ ਫਿਰ ਇਨ੍ਹਾਂ ਨੇ ਬਿਲਾਂ ਦੀ ਮੁਖਾਲਫਤ ਕਰਨੀ ਸ਼ੁਰੂ ਕਰ ਦਿੱਤੀ। ਇਹ ਆਪਣਾ ਪਿਛੋਕੜ ਤਾਂ ਪਛਾਣਨ। ਦੂਸਰੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਦਿੱਲੀ ਦੇ ਅੰਦਰ ਇਹ ਕਹਿ ਰਹੇ ਹਨ ਕਿ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ, ਕਿਸਾਨਾਂ ਦੀ ਕੋਈ ਸਾਰ ਨਹੀਂ ਲੈ ਰਿਹਾ। ਦਿੱਲੀ ਦੇ ਵਿੱਚ ਤਾਂ 100 ਤੋਂ ਵੱਧ ਕਿਸਾਨਾਂ ਨੇ ਧਰਨਿਆਂ ਦੇ ਵਿੱਚ ਖੁਦਕੁਸ਼ੀਆਂ ਕੀਤੀਆਂ ਹਨ। ਉੱਥੇ ਉਨ੍ਹਾਂ ਨੇ ਸ਼ਹਾਦਤਾਂ ਦਿੱਤੀਆਂ ਹਨ। ਦਿੱਲੀ ਦੇ ਵਿੱਚ **** ਦੀ

ਸਰਕਾਰ ਹੈ। ਕੀ ਉੱਥੇ ਕਿਸੇ ਨੂੰ ਘਰ ਪਹੁੰਚਾਉਣ ਵਾਸਤੇ ਐਂਬੂਲੈਂਸ ਵੀ ਪ੍ਰੋਵਾਈਡ ਕਰਵਾਈ ਸੀ? ਕੀ ਕਿਸੇ ਦੀ ਇੱਕ ਪੈਸੇ ਦੀ ਵੀ ਮਦਦ ਕੀਤੀ ਹੈ? (ਵਿਘਨ...ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ:** ਜਿਹੜੇ ਹਾਊਸ ਦੇ ਮੈਂਬਰ ਨਹੀਂ ਹਨ ਕੀ ਉਨ੍ਹਾਂ ਦਾ ਨਾਂ ਹਾਊਸ ਵਿੱਚ ਲਿਆ ਜਾ ਸਕਦਾ ਹੈ?

**ਮਾਨਯੋਗ ਸਪੀਕਰ:**ਚੀਮਾ ਸਾਹਿਬ ਪਹਿਲਾਂ ਮੇਰੀ ਗੱਲ ਸੁਣੋ। ਇਨ੍ਹਾਂ ਚੀਜ਼ਾਂ ਨੂੰ ਐਕਸਪੰਜ ਕਰਨਾ ਮੇਰਾ ਕੰਮ ਹੈ। ਮੈਂ ਇਨ੍ਹਾਂ ਚੀਜ਼ਾਂ ਨੂੰ ਐਕਸਪੰਜ ਕਰਦਾ ਹਾਂ। ਬਿਲਕੁਲ ਵੀ ਨਾਂਅ ਨਹੀਂ ਲਿਆ ਜਾ ਸਕਦਾ ਨਾ ਮੈਂ ਰਿਕਾਰਡ ਵਿੱਚ ਰਹਿਣ ਦਿੰਦਾ ਹਾਂ ਇਨ੍ਹਾਂ ਚੀਜ਼ਾ ਨੂੰ। ਨੰਬਰ ਦੋ ਆਪਣੇ ਸਾਰੇ ਮੈਂਬਰ ਸਾਹਿਬਾਨ ਨੂੰ ਵੀ ਕਹੋ ਅਤੇ ਮੈਂ ਵੀ ਸਾਰੇ ਹਾਊਸ ਨੂੰ ਕਹਿੰਦਾ ਹਾਂ ਕਿ ਜਦ ਸਾਰਿਆਂ ਨੇ ਹੀ ਬੋਲਣਾ ਹੈ ਤਾਂ ਇੱਕ ਦੂਜੇ ਦੇ ਪੁਆਇੰਟ ਨੋਟ ਕਰ ਲਓ ਅਤੇ ਜਦੋਂ ਬੋਲਣ ਦੀ ਵਾਰੀ ਆਵੇ ਤਾਂ ਸਾਰੇ ਬੋਲ ਲੈਣਾ ਅਤੇ ਆਪਣੀ ਗੱਲ ਰੱਖ ਲੈਣਾ। ਅਗਰ ਟਿੱਕਾ-ਟਿਪਣੀ ਹੁੰਦੀ ਰਹੇਗੀ ਤਾਂ ਡਿਸਕਸ਼ਨ ਅਤੇ ਡੀਬੇਟ ਪਰੋਪਰਲੀ ਚੱਲ ਨਹੀਂ ਸਕੇਗੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਵੇਰਕਾ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਮੇਰੇ ਨਾਲ ਚੱਲਣ ਜਿੱਥੇ ਅੰਦੋਲਨ ਚੱਲ ਰਿਹਾ ਹੈ। ਇਹ ਤਾਂ ਡਰਦੇ ਜਾਂਦੇ ਨਹੀਂ ਕਿਉਂਕਿ ਇਨ੍ਹਾਂ ਦੇ ਬਹੁਤ ਸਾਰੇ ਮੈਂਬਰਾਂ ਨੂੰ ਲੋਕਾਂ ਨੇ ਉੱਥੋਂ ਭਜਾਇਆ ਹੈ। ਸਾਡੇ ਨਾਲ ਚੱਲਣ ਅਤੇ ਦੇਖਣ ਕਿ ਕਿਸ ਤਰ੍ਹਾਂ ਉੱਥੇ ਐਂਬੂਲੈਂਸਾਂ ਖੜ੍ਹਾਈਆਂ ਗਈਆਂ ਹਨ। ਕਿਸ ਤਰ੍ਹਾਂ ਪਾਣੀ ਦੀ ਸਪਲਾਈ ਹੋ ਰਹੀ ਹੈ। ਕਿਸ ਤਰ੍ਹਾਂ ਮੈਡੀਸਿਨ ਦੀ ਸਪਲਾਈ ਹੋ ਰਹੀ ਹੈ। ਕਿਸ ਤਰ੍ਹਾ ਲੰਗਰ ਲੱਗੇ ਹਨ। ਆਮ ਆਦਮੀ ਪਾਰਟੀ ਦੀ ਸਰਕਾਰ 100 ਪਰਸੈਂਟ ਕਿਸਾਨ ਦੇ ਨਾਲ ਖੜ੍ਹੀ ਹੈ ਅਤੇ ਬਤੌਰ ਸੇਵਾਦਾਰ ਉਨ੍ਹਾਂ ਨਾਲ ਵਿਚਰ ਰਹੀ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਸੈਸ਼ਨ ਖ਼ਤਮ ਹੋਣ ਤੋਂ ਬਾਅਦ ਉੱਥੇ ਜਾ ਕੇ ਦੇਖ ਲੈਣ। ਉਥੇ ਕਿਸ ਤਰ੍ਹਾਂ ਲੰਗਰ ਲੱਗਿਆ ਹੋਇਆ ਹੈ। ਬਿਲਕੁਲ ਉਥੇ ਆਮ ਆਦਮੀ ਪਾਰਟੀ ਦੀ ਸਰਕਾਰ 100 ਪ੍ਰਤੀਸ਼ਤ ਬਤੌਰ ਸੇਵਾਦਾਰ ਦੇ ਵਿਚਰ ਰਿਹਾ ਹੈ। ਮੈਂ ਵੇਰਕਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸੈਸ਼ਨ ਖਤਮ ਹੋਣ ਤੋਂ ਬਾਅਦ ਚੱਲ ਪੈਣਾ, ਸ਼ਾਮ ਨੂੰ ਚੱਲ ਪੈਂਦੇ ਹਾਂ, ਤੁਸੀਂ ਉਥੇ ਜਾ ਕੇ ਦੇਖ ਲਵੋ।

**ਮਾਨਯੋਗ ਸਪੀਕਰ:** ਤੁਸੀਂ ਬੈਠੋ ਜੀ। ਹਾਂ ਜੀ, ਸ਼੍ਰੀ ਵੇਰਕਾ ਜੀ।

**ਡਾਕਟਰ ਰਾਜ ਕੁਮਾਰ ਵੇਰਕਾ:** ਸਪੀਕਰ ਸਾਹਿਬ, ਕੱਲ੍ਹ ਕਿਸਾਨ ਜਥੇਬੰਦੀਆਂ ਦੀ ਇੱਕ ਬਹੁਤ ਵੱਡੀ ਮੀਟਿੰਗ ਹੋਈ, ਜਿਹੜੇ ਪੰਜਾਬ ਨਾਲ ਸਬੰਧਤ ਸੀ ਉਨ੍ਹਾਂ ਨੇ ਇਹ ਗੱਲ ਕਹੀ ਕਿ ਇੱਕ ਦਿੱਲੀ ਦਾ ਮੁੱਖ ਮੰਤਰੀ ਕਿਸਾਨਾਂ ਦੇ ਹੱਕ ਵਿਚ ਯੂ.ਪੀ. ਵਿਚ ਜਾ ਕੇ ਮੀਟਿੰਗ ਕਰਦਾ ਹੈ ਤੇ ਦਿੱਲੀ ਦੇ ਅੰਦਰ ਬਿਲ ਪਾਸ ਕਰਦਾ ਹੈ, ਦਿੱਲੀ ਦੇ ਅੰਦਰ ਉਹ ਬਿੱਲਾਂ ਨੂੰ ਰੱਦ ਨਹੀਂ ਕਰਦਾ ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਇੱਕ ਮਿੰਟ ਜੀ। ਸਪੀਕਰ ਸਾਹਿਬ, ਇਨ੍ਹਾਂ ਦੀ ਗੈਰਹਾਜ਼ਰੀ ਦੇ ਵਿੱਚ ਬਾਦਲ ਸਾਹਿਬ ਦਾ ਅਤੇ *** ਜੀ ਦਾ ਨਾਂ ਲਿਆ ਹੈ ਉਹ ਐਕਸਪੰਜ ਕਰਵਾਉ।

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰਾਂਗੇ, ਐਕਸਪੰਜ ਕਰਾਂਗੇ।ਐਕਸਪੰਜ ਕਰਾਂਗੇ।

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਮੇਰਾ ਕਨਸਰਨ ਸਿਰਫ ਇੰਨਾ ਹੈ ਕਿ ਰਾਜਪਾਲ ਵੱਲੋਂ ਜਿਹੜਾ ਭਾਸ਼ਣ ਹੈ ਉਹ ਇਸ ਸਰਕਾਰ ਦੇ ਨਾਲ 100 ਫੀਸਦੀ ਸਹਿਮਤੀ ਵਾਲਾ ਭਾਸ਼ਣ ਹੈ, ਇਸ ਲਈ ਕਿ ਜੋ ਸਰਕਾਰ ਨੇ ਕਿਹਾ ਹੈ ਉਹ ਕਰਕੇ ਦਿਖਾਇਆ ਹੈ। ਸਪੀਕਰ ਸਾਹਿਬ, ਦੂਸਰੇ ਪਾਸੇ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਬਜਾਏ ਇਸ ਗੱਲ ਦੇ ਕਿ ਤੁਸੀਂ ਇਸ ਦੂਸਰੇ ਦੇ ਉਪਰ ਚਿੱਕੜ ਉਛਾਲਣ ਦੀ ਬਜਾਏ, ਜੀ.ਐਸ.ਟੀ. ਦਾ ਬਕਾਇਆ ਦਿੱਲੀ ਦੀ ਕੇਂਦਰ ਸਰਕਾਰ ਨੇ ਪੰਜਾਬ ਦਾ ਰੋਕਿਆ ਹੋਇਆ ਹੈ, ਆਰ.ਡੀ.ਐਫ. ਦਾ ਪੰਜਾਬ ਦਾ ਪੈਸਾ ਰੋਕਿਆ ਹੈ, ਤੁਸੀਂ ਇਥੇ ਇਸ ਗੱਲ ਦਾ ਰੌਲਾ ਪਾ ਰਹੇ ਹੋ, ਕਦੇ ਤੁਸੀਂ ਜਾ ਕੇ ਬਈ ** ਦੇ ਬੂਹੇ ਅੱਗੇ ਧਰਨਾ ਦਿੱਤਾ, ਕਦੇ ਤੁਸੀਂ ਚੈਨਲਾਂ ਦੇ ਉਪਰ ਇਸ ਗੱਲ ਦੀ ਅਵਾਜ਼ ਉਠਾਈ ਕਿ ਪੰਜਾਬ ਦਾ ਪੈਸਾ ਪੰਜਾਬ ਨੂੰ ਮਿਲਣਾ ਚਾਹੀਦਾ ਹੈ ਜਾਂ ਅਕਾਲੀ ਦਲ ਦੇ ਜਾਂ ਦੂਸਰੀ ਪਾਰਟੀਆਂ ਦੇ ਨੁਮਾਇੰਦੇ ਉਥੇ ਪਾਰਲੀਮੈਂਟ ਵਿੱਚ ਬੈਠੇ ਹਨ, ਪਾਰਲੀਮੈਂਟ ਦੇ ਅੰਦਰ ਵੀ ਪੰਜਾਬ ਦੇ ਪ੍ਰਤੀ ਪੰਜਾਬ ਦੀ ਵਫਾਦਾਰੀ ਦਾ ਇੱਕ ਵਾਰੀ ਵੀ ਸਬੂਤ ਦਿੱਤਾ ਕਿ ਪੰਜਾਬ ਵਾਸਤੇ ਕੋਈ ਨਵਾਂ ਪੈਕੇਜ ਆਉਣਾ ਚਾਹੀਦਾ ਹੈ, ਪੰਜਾਬ ਜਿਸ ਨੂੰ ਤੁਸੀਂ ਕਹਿ ਰਹੇ ਹੋ ਕਿ ਪੰਜਾਬ ਅੱਜ ਬਹੁਤ ਸਾਰੀਆਂ ਮੁਸ਼ਕਲਾਂ ਦੇ ਵਿਚੋਂ ਗੁਜ਼ਰ ਰਿਹਾ ਹੈ, ਉਸ ਦੇ ਵਾਸਤੇ ਕੋਈ ਰਿਲੀਫ ਦਾ ਇੱਕ ਸ਼ਬਦ ਵੀ ਕਦੇ ਪਾਰਲੀਮੈਂਟ ਵਿੱਚ ਬੋਲਿਆ ਹੈ? ਲੇਕਿਨ ਮੈਂ ਤੁਹਾਨੂੰ ਇੱਕ ਗੱਲ ਦੀ ਬੇਨਤੀ ਕਰਨੀ ਚਾਹੁੰਦਾ ਹਾਂ, ਬੇਨਤੀ ਸਿਰਫ ਏਨੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਮੁਸ਼ਕਲ ਹਾਲਾਤਾਂ ਦੇ ਵਿੱਚ ਇਸ ਸਰਕਾਰ ਨੇ ਹਰ ਫਿਰਕੇ ਦੀ ਬਾਂਹ ਫੜ੍ਹੀ ਹੈ। ਸਪੀਕਰ ਸਾਹਿਬ, ਅੱਜ 2016-17-18 ਦੇ ਦਰਮਿਆਨ ਕੇਂਦਰ ਦੀ ਸਰਕਾਰ ਨੇ ** ਜੀ ਦੀ ਸਰਕਾਰ ਹੈ, ਇਹ ਮੈਂ ਖੁਲ੍ਹ ਕੇ ਕਹਿਣਾ ਚਾਹੁੰਦਾ ਹੈ, ਤੁਸੀਂ ਐਕਸਪੰਜ ਕਰ ਦੇਣਾ। ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਉਸ ਜਗ੍ਹਾ ਦੇ ਉਪਰ ਪੂਰੇ ਦੇਸ਼ ਦੇ ਅੰਦਰ ਦਲਿਤਾਂ ਦੀਆਂ ਸਕੀਮਾਂ ਨੂੰ ਬੰਦ ਕਰ ਦਿੱਤਾ, ਦਲਿਤਾਂ ਦੀ ਸ਼ਕਾਲਰਸ਼ਿਪ ਨੂੰ ਬੰਦ ਕਰ ਦਿੱਤਾ ਗਿਆ...

*** Expunged as ordered by the Chair.
** Expunged as ordered by the Chair.

**ਮਾਨਯੋਗ ਸਪੀਕਰ :** ਜਿਹੜੀਆਂ ਸਤਿਕਾਰਯੋਗ ਹਸਤੀਆਂ ਇਸ ਸਦਨ ਦੀਆਂ ਮੈਂਬਰ ਨਹੀਂ ਹਨ ਉਨ੍ਹਾਂ ਦਾ ਨਾਂ ਲਿਆ ਜਾਂਦਾ ਹੈ ਉਹ ਸਾਰੀਆਂ ਨਾਲ ਦੀ ਨਾਲ ਐਕਸਪੰਜ ਕੀਤੀਆਂ ਜਾਣ, ਬਾਕੀ ਮੈਂ ਬਾਅਦ ਵਿਚ ਆਪ ਵੇਖਾਂਗਾ।

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਜਿਸ ਵਕਤ ਸ਼ਕਾਲਰਸ਼ਿਪ ਬੰਦ ਕਰ ਦਿੱਤੀ ਗਈ ਔਰ ਪਹਿਲਾਂ ** ਦੀ ਸਰਕਾਰ ਨੇ 2004 ਵਿੱਚ ਜਿਸ ਵਕਤ ਇਸ ਨੂੰ ਲਾਗੂ ਕੀਤਾ ਗਿਆ ਔਰ ਅੱਜ ਇਹ ਗੱਲ ਕਹਿ ਰਹੇ ਹਨ ਕਿ ਜਿਹੜੀ ਸਕਾਲਰਸ਼ਿਪ ਹੈ ਇਹ ਉਸ ਵਕਤ ਲਗਾਤਾਰ ਜਾਰੀ ਕੀਤੀ, ਲਗਾਤਾਰ ਗਰੀਬਾਂ ਤੱਕ ਪਹੁੰਚੀ, ਜਿਸ ਵਕਤ ਕੇਂਦਰ ਦੀ ਸਰਕਾਰ ਆਈ ਉਸ ਨੇ ਪੂਰੇ ਦੇਸ਼ ਵਿੱਚ ਇਹ ਦਲਿਤਾਂ ਦੀਆਂ ਸਕਾਲਰਸ਼ਿਪ ਨੂੰ ਬੰਦ ਕਰ ਦਿੱਤਾ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਇਹ ਗਰੀਬਾਂ ਦੀ ਬਾਂਹ ਫੜ੍ਹਨ ਦਾ ਫੈਸਲਾ ਕੀਤਾ ਹੈ ਔਰ ਗਰੀਬਾਂ ਵਾਸਤੇ ਇਹ ਪੰਜਾਬ ਸਰਕਾਰ ਆਪਣੀ ਸਕਾਲਰਸ਼ਿਪ ਲੈ ਕੇ ਆਈ ਔਰ ਜਿਸ ਵਾਸਤੇ 4 ਲੱਖ ਰੁਪਿਆ ਆਮਦਨ ਵਾਲਾ ਵਿਅਕਤੀ ਵੀ ਇਸ ਸਕਾਲਰਸ਼ਿਪ ਦਾ ਫਾਇਦਾ ਲੈ ਸਕਦਾ ਹੈ। ਮੈਂ ਇਸ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਜਿਹੜੇ ਇਸ ਸਕੀਮ ਨੂੰ ਵੀ ਲੈ ਕੇ ਆਏ ਹਨ। ਦੂਸਰੇ ਪਾਸੇ ਮੈਂ ਟੀਨੂ ਜੀ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਅੱਜ ਬਹੁਤ ਸਾਰੇ ਕਾਲਜ ਯੂਨੀਵਰਸਿਟੀਆਂ ਦੇ ਅੰਦਰ ਇਹ ਬੱਚਿਆਂ ਦੇ ਸਰਟੀਫਿਕੇਟ ਰੋਕੇ ਹੋਏ ਹਨ ਜਿਸ ਵਾਸਤੇ ਇਸ ਸਰਕਾਰ ਨੇ ਮਨਿਸਟਰਜ਼ ਗਰੁੱਪ ਦੀ ਕਮੇਟੀ ਬਣਾਈ। ਮੈਂ ਇੱਥੇ ਟੀਨੂ ਜੀ ਤੇ ਆਪਣੇ ਸਾਥੀਆਂ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਕੱਲ੍ਹ ਹੀ ਇਸ ਗੱਲ ਦੇ ਵਾਸਤੇ ਪੂਰੇ ਪੰਜਾਬ ਦੇ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਹਰ ਜ਼ਿਲ੍ਹੇ ਦੇ ਅੰਦਰ ਹਰੇਕ ਪੇਰੈਂਟਸ ਨੂੰ ਬੁਲਾ ਕੇ ਗੱਲ ਕਰੋ, ਇਕ ਵੀ ਬੱਚੇ ਦੀ ਡਿਗਰੀ ਜਾਂ ਸਰਟੀਫਿਕੇਟ ਕੋਈ ਵੀ ਰੋਕ ਨਹੀਂ ਸਕਦਾ ਅਤੇ ਬੜੀ ਜਲਦੀ ਹੀ ਇਹ ਸਾਰੇ ਸਰਟੀਫਿਕੇਟ ਲੋਕਾਂ ਤੱਕ ਪਹੁੰਚਣਗੇ। ਇਸ ਗੱਲ ਲਈ ਵੀ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦਾ ਧੰਨਵਾਦ ਕਰਦਾ ਹਾਂ।(ਸ਼੍ਰੀ ਪਵਨ ਕੁਮਾਰ ਟੀਨੂ ਵਲੋਂ ਵਿਘਨ....)

**ਮਾਨਯੋਗ ਸਪੀਕਰ** : ਟੀਨੂ ਜੀ, ਤੁਸੀਂ ਪੰਜ ਮਿੰਟ ਬਾਅਦ ਤਾਂ ਬੋਲਣਾ ਹੈ।

**ਸ਼੍ਰੀ ਪਵਨ ਕੁਮਾਰ ਟੀਨੂ** : ਸਪੀਕਰ ਸਾਹਿਬ, ਮੈਂ ਵੇਰਕਾ ਸਾਹਿਬ ਦਾ ਧੰਨਵਾਦੀ ਹਾਂ ਕਿ ਘੱਟੋ ਘੱਟ ਇਨ੍ਹਾਂ ਵਿੱਚ ਦਾ ਅਣਖ ਜਾਗੀ ਹੈ। ਇਨ੍ਹਾਂ ਨੇ ਗੱਲ ਮੰਨੀ ਹੈ ਕਿ ਪਿਛਲੇ ਚਾਰ ਸਾਲ ਤੋਂ ਸਰਕਾਰ ਡੀ.ਸੀ. ਨੂੰ ਤਾਂ ਹਦਾਇਤਾਂ ਦੇ ਰਹੀ ਹੈ ਲੇਕਿਨ ਕਿਸੇ ਨੂੰ ਡਿਗਰੀ ਨਹੀਂ ਮਿਲੀ। ਜਿਹੜੀਆਂ 2-4

ਡਿਗਰੀਆਂ ਮਿਲੀਆਂ ਵੀ ਹਨ, ਉਹ ਸਟੂਡੈਂਟਸ ਨੇ ਧਰਨੇ ਲਾ ਕੇ, ਬੂਹੇ ਬੰਦ ਕਰਕੇ ਲਈਆਂ ਹਨ ਅਤੇ ਸਰਕਾਰ ਨੇ ਇਕ ਰੁਪਿਆ ਤੱਕ ਜਾਰੀ ਨਹੀਂ ਕੀਤਾ। ਉਹ 309 ਕਰੋੜ ਰੁਪਿਆ ਕਿੱਥੇ ਗਿਆ?

**ਮਾਨਯੋਗ ਸਪੀਕਰ** : ਟੀਨੂ ਜੀ, ਜਦੋਂ ਤੁਹਾਡਾ ਟਾਈਮ ਆਇਆ, ਉਦੋਂ ਬੋਲ ਲੈਣਾ। ਹਾਂ ਜੀ, ਤੁਸੀਂ ਬੋਲੋ।

**ਡਾਕਟਰ ਰਾਜ ਕੁਮਾਰ ਵੇਰਕਾ** : ਸਪੀਕਰ ਸਾਹਿਬ, ਜਿਥੋਂ ਤੱਕ ਇਨ੍ਹਾਂ ਦੀ ਗੱਲ ਦਾ ਸਵਾਲ ਹੈ, ਬਹੁਤ ਸਾਰੇ ਕਾਲਜ- ਯੂਨੀਵਰਸਿਟੀ ਵਾਲਿਆਂ ਨੂੰ ਬੁਲਾ ਕੇ ਸਰਕਾਰ ਨੇ ਬਿਲਕੁਲ ਤਾੜਨਾ ਦੇ ਦਿੱਤੀ ਹੈ ਅਤੇ ਜਿਹੜਾ ਪੈਸਾ ਇਹ ਕਹਿ ਰਹੇ ਹਨ, ਇਹ ਉਸ ਵਕਤ ਦਾ ਪੈਸਾ ਹੈ, ਜਿਸ ਵਕਤ ਕੇਂਦਰ ਵਿੱਚ ਕਾਂਗਰਸ ਦੀ ਸਰਕਾਰ ਸੀ, ਇਹ ਉਸ ਦਾ ਬਕਾਇਆ ਆ ਰਿਹਾ ਹੈ। ** ** ਦੀ ਸਰਕਾਰ ਨੇ, ਕੇਂਦਰ ਦੀ ਸਰਕਾਰ ਨੇ ਇਕ ਵੀ ਪੈਸਾ ਆਪਣੇ ਟਾਈਮ ਦਾ ਪੰਜਾਬ ਵਿੱਚ ਨਹੀਂ ਭੇਜਿਆ, ਇਹ ਮੈਂ ਸਦਨ ਵਿੱਚ ਕਹਿ ਰਿਹਾ ਹਾਂ। ਮੈਂ ਸਦਨ ਵਿੱਚ ਇਹ ਗੱਲ ਕਹਿ ਰਿਹਾ ਹਾਂ ਕਿ ਜਦੋਂ ਦੀ ਕੇਂਦਰ ਵਿੱਚ ਸਰਕਾਰ ਬੀ.ਜੇ.ਪੀ ਦੀ ਆਈ ਹੈ, ਇਕ ਵੀ ਪੈਸਾ ਨਹੀਂ ਆਇਆ। ਜਿਹੜਾ ਪਿਛਲਾ ਏਰੀਅਰ ਹੈ, ਪਿਛਲੀ ਕਾਂਗਰਸ ਸਰਕਾਰ ਦੇ ਟਾਈਮ ਦਾ ਏਰੀਅਰ ਹੈ, ਉਹ ਹੁਣ ਤੱਕ ਪਹੁੰਚ ਰਿਹਾ ਹੈ। ਬਹੁਤ ਸਾਰੀਆਂ ਖਾਮੀਆਂ ਸਨ, ਜਿਨ੍ਹਾਂ ਨੂੰ ਦੂਰ ਕਰ ਲਿਆ ਗਿਆ ਹੈ।

**ਸ਼੍ਰੀ ਪਵਨ ਕੁਮਾਰ ਟੀਨੂ (ਬੈਠੇ ਬੈਠੇ)** : ** **

**ਮਾਨਯੋਗ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜ਼ਾਜ਼ਤ ਤੋਂ ਬਿਨਾ ਕਿਹਾ ਜਾ ਰਿਹਾ ਹੈ, ਉਹ ਦਰਜ ਨਾ ਕੀਤਾ ਜਾਵੇ। ਟੀਨੂ ਜੀ, ਇਵੇਂ ਨਾ ਕਰੋ। ਜਦੋਂ ਤੁਸੀਂ ਬੋਲਣਾ ਹੈ, ਤੁਹਾਡਾ ਟਾਈਮ ਆਉਣਾ ਹੈ, ਤੁਸੀਂ ਬੋਲ ਲੈਣਾ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਜੇਕਰ ਤੁਸੀਂ ਇਜ਼ਾਜ਼ਤ ਦਿਓ। ਵੈਸੇ ਤਾਂ ਮੈਂ ਉੱਠਣਾ ਨਹੀਂ ਸੀ ਕਿਉਂਕਿ ਡਿਬੇਟ ਚੱਲ ਰਹੀ ਹੈ। ਇਹ ਗੱਲ ਵਾਰ ਵਾਰ ਆ ਰਹੀ ਹੈ ਕਿ 309 ਕਰੋੜ ਰੁਪਏ ਦਾ ਏਰੀਅਰ ਪਿਆ ਹੈ। ਦਰਅਸਲ ਜਿਹੜੇ ਪੈਸੇ ਹਨ, ਚਾਹੇ ਉਹ ਗੌਰਮਿੰਟ ਆਫ ਇੰਡੀਆ ਦੇ ਹਨ ਜਾਂ ਗੌਰਮਿੰਟ ਆਫ ਪੰਜਾਬ ਦੇ ਹਨ, ਇਹ ਪਬਲਿਕ ਮਨੀ ਹੈ, ਇਹ ਪਵਿੱਤਰ ਹੁੰਦਾ ਹੈ। ਇਸ ਦੀ ਮਿਸਯੂਜ਼ ਨਾ ਹੋ ਸਕੇ, ਇਸ ਕਰਕੇ ਏਰੀਅਰ ਰੁਕਿਆ ਸੀ ਕਿਉਂਕਿ ਬਹੁਤ ਸਾਰੇ ਕਾਲਜ

---

** ** Expunged as ordered by the Chair.

ਜਾਂ ਸੰਸਥਾਵਾਂ ਜਿਵੇਂ ਟੈਕਨੀਕਲ ਇੰਸਟੀਚਿਊਟਸ ਹਨ, ਇਨ੍ਹਾਂ ਨੇ ਫੇਕ ਭਰਤੀਆਂ ਕੀਤੀਆਂ ਸਨ। ਇਨ੍ਹਾਂ ਦਾ ਆਡਿਟ ਹੋਇਆ ਸੀ। ਸਪੀਕਰ ਸਾਹਿਬ, ਅੱਜ ਇਹ ਗੱਲ ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ 309 ਕਰੋੜ ਰੁਪਏ ਵਿਚੋਂ 209 ਕਰੋੜ ਰੁਪਿਆ ਜਾਰੀ ਕਰ ਦਿੱਤਾ ਗਿਆ ਹੈ। ਜਿੱਥੇ ਕਿਤੇ ਆਡਿਟ ਤੋਂ ਆਬਜੈਕਸ਼ਨ ਆਈ ਹੈ, ਪੈਸੇ ਵਾਪਸ ਲਏ ਜਾ ਰਹੇ ਹਨ। ਸਪੀਕਰ ਸਾਹਿਬ, ਇਹ ਵੀ ਵਾਅਦਾ ਕਰਦਾ ਹਾਂ ਕਿਉਂਕਿ ਮੈਂ ਉਸ ਕਮੇਟੀ ਦਾ ਚੇਅਰਮੈਨ ਹਾਂ, ਜਿਹੜੀਆਂ ਯੂਨੀਵਰਸਿਟੀਆਂ ਜਾਂ ਕਾਲਜ, ਐਸ.ਸੀ. ਬੱਚਿਆਂ ਦੀ ਡਿਗਰੀ withhold ਕਰਦੀਆਂ ਹਨ, ਅਸੀਂ ਉਨ੍ਹਾਂ ਨੂੰ ਵਾਜ਼ੇ ਤੌਰ ਤੇ ਕਿਹਾ ਹੈ ਕਿ ਅਸੀਂ ਉਨ੍ਹਾਂ ਦੀ ਐਫੀਲਿਏਸ਼ਨ ਕੈਂਸਲ ਕਰ ਦੇਵਾਂਗੇ।(ਥੰਪਿੰਗ)

**ਡਾਕਟਰ ਰਾਜ ਕੁਮਾਰ ਵੇਰਕਾ** : ਸਪੀਕਰ ਸਾਹਿਬ, ਮੈਂ ਐਫ.ਐਮ ਸਾਹਿਬ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਦਲਿਤ ਸਟੂਡੈਂਟਸ ਵਾਸਤੇ ਬਹੁਤ ਵੱਡੇ ਰਿਲੀਫ ਦੀ ਅਨਾਊਂਸਮੈਂਟ ਕੀਤੀ ਹੈ। ਮੈਂ ਪਹਿਲਾਂ ਵੀ ਕਿਹਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਦੇ ਹੱਥਾਂ ਵਿੱਚ ਪੰਜਾਬ safe hands ਵਿੱਚ ਹੈ। ਪੰਜਾਬ ਦੇ ਹਰ ਫਿਰਕੇ ਦੇ ਹਰ ਵਿਅਕਤੀ ਦਾ ਧਿਆਨ ਰੱਖਣਾ ਇਸ ਸਰਕਾਰ ਦੀ ਪ੍ਰਾਥਮਿਕਤਾ ਹੈ। ਇਹ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਸਰਕਾਰ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾ ਰਹੀ ਹੈ। ਜਿੱਥੇ ਇਸ ਸਰਕਾਰ ਨੇ ਗਰੀਬਾਂ ਦੀਆਂ ਪੈਨਸ਼ਨਾਂ ਵਧਾਈਆਂ, ਪੈਨਸ਼ਨ 250/- ਰੁਪਏ ਮਿਲ ਰਹੀ ਸੀ, ਇਸ ਮਾੜੇ ਹਾਲਾਤ ਵਿਚੋਂ ਗੁਜ਼ਰਦੇ ਹੋਏ ਵੀ ਇਕ ਵੀ ਵਿਅਕਤੀ ਦੀ ਪੈਨਸ਼ਨ ਨਹੀਂ ਰੁਕਣ ਦਿੱਤੀ ਗਈ ਅਤੇ 750/- ਰੁਪਿਆ ਪੈਨਸ਼ਨ ਹਰ ਗਰੀਬ ਦੇ ਬੈਂਕ ਖਾਤੇ ਵਿੱਚ ਪਹੁੰਚੀ ਹੈ। (ਸਰਦਾਰ ਕੁਲਤਾਰ ਸਿੰਘ ਸੰਧਵਾਂ ਵਲੋਂ ਵਿਘਨ....) ਬੜੀ ਜਲਦੀ ਸਭ ਪੂਰਾ ਕਰਾਂਗੇ। ਤੁਸੀਂ ਚਿੰਤਾ ਕਿਉਂ ਕਰ ਰਹੇ ਹੋ?

ਦੂਸਰੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਸ਼ਗਨ ਸਕੀਮ ਹੈ, ਸ਼ਗਨ ਸਕੀਮ ਵਾਸਤੇ ਪਿਛਲੀ ਸਰਕਾਰ ਵਾਲੇ 15000 ਰੁਪਏ ਗਰੀਬ ਦੀ ਬੇਟੀ ਦੀ ਸ਼ਾਦੀ ਵਾਸਤੇ ਦਿੰਦੇ ਸੀ, ਕਦੇ ਮਿਲਦਾ ਸੀ ਅਤੇ ਕਦੇ ਨਹੀਂ ਮਿਲਦਾ ਸੀ। ਕੈਪਟਨ ਅਮਰਿੰਦਰ ਸਿੰਘ ਜੀ ਨੇ ਆਉਂਦਿਆਂ ਹੀ, ਚਾਹੇ ਮਾੜੇ ਹਾਲਾਤ ਵਿੱਚੋਂ ਸਰਕਾਰ ਗੁਜਰ ਰਹੀ ਸੀ, ਆਉਂਦਿਆਂ ਹੀ ਉਸ ਰਾਸ਼ੀ ਨੂੰ ਵਧਾ ਕੇ 21000 ਰੁਪਿਆ ਕਰ ਦਿੱਤਾ। (ਵਿਘਨ) ਅੱਜ ਮੈਨੂੰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦਾ ਧੰਨਵਾਦ ਕਰਨਾ ਪੈ ਰਿਹਾ ਹੈ ਕਿ ਅੱਜ ਗਰੀਬ ਦੀ ਬੇਟੀ ਵਾਸਤੇ ਸਰਕਾਰ ਨੇ 51000 ਰੁਪਿਆ ਸ਼ਗਨ ਸਕੀਮ ਤਹਿਤ ਦੇਣ ਦਾ ਐਲਾਨ ਕਰ ਦਿੱਤਾ ਹੈ। (ਥੰਪਿੰਗ)

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ:** ਕੁਲਤਾਰ ਜੀ, ਪਹਿਲਾਂ ਮੇਰੀ ਗੱਲ ਸੁਣ ਲਵੋ। (ਵਿਘਨ) ਮੇਰੀ ਗੱਲ ਵੀ ਸੁਣ ਲਵੋ। ਤੁਸੀਂ ਥੋੜ੍ਹੀ ਦੇਰ ਬਾਅਦ ਬੋਲਣਾ ਹੈ। ਹੁਣ ਤੁਸੀਂ ਪੁਆਇੰਟ ਨੋਟ ਕਰ ਲਵੋ। ਉਦੋਂ ਜੋ ਮਰਜ਼ੀ ਕਹਿ ਲੈਣਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਕੀ ਇਹ ਜ਼ਰੂਰੀ ਨਹੀਂ ਹੁੰਦਾ ਕਿ ਅਫ਼ਸਰ ਗੈਲਰੀ ਵਿੱਚ ਅਫ਼ਸਰ ਹਾਊਸ ਵਿੱਚ ਹਾਜ਼ਰ ਰਹਿਣ ਜੀ?

**ਮਾਨਯੋਗ ਸਪੀਕਰ:** ਰਹਿਣੇ ਚਾਹੀਦੇ ਹਨ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਫਿਰ ਐਨਸ਼ਿਓਰ ਕਰੋ ਜੀ। ਇੱਕੋ ਹੀ ਅਫ਼ਸਰ ਇਸ ਵੇਲੇ ਗੈਲਰੀ ਵਿੱਚ ਹਾਜ਼ਰ ਹਨ। ਅਸੀਂ ਉਨ੍ਹਾਂ ਦਾ ਧੰਨਵਾਦ ਕਰਦੇ ਹਾਂ । (ਵਿਘਨ)

**ਮਾਨਯੋਗ ਸਪੀਕਰ:** ਠੀਕ ਹੈ ਜੀ। ਪੂਰੀ ਗੱਲ ਸੁਣ ਲਵੋ। ਅਸੀਂ ਕੋਵਿਡ ਕਰਕੇ ਉਨ੍ਹਾਂ ਨੂੰ ਰਿਕੁਐਸਟ ਕੀਤੀ ਸੀ ਕਿ ਜਿਹੜੇ ਸਬੰਧਤ ਅਫ਼ਸਰ ਦਾ ਹਾਜ਼ਰ ਹੋਣਾ ਜ਼ਰੂਰੀ ਹੋਵੇ, ਸਿਰਫ ਉਹੀ ਬੈਠਣ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਬੈਠੇ-ਬੈਠੇ):** ਸਪੀਕਰ ਸਾਹਿਬ, ਦੋ ਚਾਰ ਤਾਂ ਬੈਠੇ ਹੋਣ ਜੀ।

**ਮਾਨਯੋਗ ਸਪੀਕਰ:** ਨਹੀਂ ਜੀ। ਚਲੋ, ਖੈਰ ਇਹ ਉਨ੍ਹਾਂ ਦੀ ਮੈਨੇਜਮੈਂਟ ਹੈ। ਅਸੀਂ ਥੋੜ੍ਹਾ ਕੋਵਿਡ ਦੀ ਪ੍ਰਾਬਲਮ ਹੋਣ ਕਾਰਨ ਉਨ੍ਹਾਂ ਨੂੰ ਘੱਟ ਗਿਣਤੀ ਵਿੱਚ ਸਿਰਫ ਸਬੰਧਤ ਅਫ਼ਸਰ ਆਉਣ ਵਾਸਤੇ ਕਿਹਾ ਸੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਫਿਰ ਛੁੱਟੀ ਦੇ ਦਿਉ ਜੀ। ਅਸੀਂ ਆਪੇ ਹੀ ਆ ਜਾਇਆ ਕਰਾਂਗੇ।

**ਮਾਨਯੋਗ ਸਪੀਕਰ:** ਨਹੀਂ ਜੀ। ਸਾਰਾ ਖਾਲੀ ਹੈ। ਅਸੀਂ ਕੋਵਿਡ ਦੀ ਰੋਕਥਾਮ ਦੇ ਮੱਦੇਨਜ਼ਰ ਕਿਹਾ ਸੀ। ਕੋਵਿਡ ਕਰਕੇ ਖਾਲੀ ਰੱਖਿਆ ਹੈ, ਤੁਹਾਡੀ ਹਿਫਾਜ਼ਤ ਕਾਰਨ ਸਾਰਾ ਕੁਝ ਕੀਤਾ ਗਿਆ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਜੋ ਕੁਝ ਤੁਸੀਂ ਕਹਿੰਦੇ ਹੋ, ਸਿਰ ਮੱਥੇ ਹੈ। ਫਿਰ ਇਨ੍ਹਾਂ ਸਾਰੇ ਅਫ਼ਸਰਾਂ ਨੂੰ ਛੁੱਟੀ ਦੇ ਦਿਉ ਜੀ। ਕਾਹਨੂੰ ਤਕਲੀਫ ਦਿੰਦੇ ਹੋ। ਆਪਾਂ ਹੀ ਸਦਨ ਦੀ ਕਾਰਵਾਈ ਕਰਕੇ ਮੁੜ ਜਾਇਆ ਕਰਾਂਗੇ।

**ਮਾਨਯੋਗ ਸਪੀਕਰ:** ਜਿੰਨਿਆਂ ਦਾ ਆਉਣਾ ਜ਼ਰੂਰੀ ਹੈ, ਉਹ ਆ ਜਾਣਗੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਸੁਬ੍ਹਾ ਸਾਰੇ ਆਏ ਸੀ। ਹੁਣ ਕੋਈ ਨਹੀਂ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ।

**ਮਾਨਯੋਗ ਸਪੀਕਰ:** ਜੈ ਕ੍ਰਿਸ਼ਨ ਸਿੰਘ ਰੋੜੀ ਜੀ, ਤੁਹਾਡਾ ਨੰਬਰ ਵੀ ਆਵੇਗਾ। ਤੁਸੀਂ ਬਾਅਦ ਵਿੱਚ ਬੋਲਣਾ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਮੈਂ ਵੇਰਕਾ ਸਾਹਿਬ ਤੋਂ ਸਿਰਫ ਇੱਕ ਜਾਣਕਾਰੀ ਲੈਣੀ ਚਾਹੁੰਦਾ ਹਾਂ। ਵੇਰਕਾ ਸਾਹਿਬ ਨੇ ਹੁਣੇ ਹੀ ਜ਼ਿਕਰ ਕੀਤਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਸ਼ਗਨ ਸਕੀਮ ਤਹਿਤ 51000 ਰੁਪਿਆ ਅਨਾਊਂਸ ਕੀਤਾ ਹੈ। ਇਹ ਮੈਨੂੰ ਕਿਰਪਾ ਕਰਕੇ ਦੱਸਣ ਕਿ ਕੀ ਇਹ ਸ਼ਗਨ ਸਕੀਮ ਹਰ ਇੱਕ ਪਰਿਵਾਰ ਨੂੰ ਮਿਲੂਗੀ ਜਾਂ ਫਿਰ ਜਿਹੜੇ ਲੇਬਰ ਕਾਰਡ ਵਾਲੇ ਬੱਚੇ ਹਨ, ਉਨ੍ਹਾਂ ਲਈ ਹੀ ਅਨਾਊਂਸ ਕੀਤੀ ਹੈ? ਕੀ ਹਰੇਕ ਗਰੀਬ ਪਰਿਵਾਰ ਲਈ ਕੀਤੀ ਹੈ?

**ਡਾਕਟਰ ਰਾਜ ਕੁਮਾਰ ਵੇਰਕਾ:** ਸਪੀਕਰ ਸਾਹਿਬ, ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦਾ ਇਸ ਵਾਸਤੇ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਗਰੀਬ ਦਿਹਾੜੀਦਾਰ ਮਜ਼ਦੂਰ ਹਨ, ਮਿਸਤਰੀ ਦਾ ਕਿੱਤਾ ਕਰਨ ਵਾਲੇ ਮਜ਼ਦੂਰ ਹਨ, ਉਨ੍ਹਾਂ ਤਿੰਨ ਲੱਖ ਮਜ਼ਦੂਰਾਂ ਦੇ ਖਾਤੇ ਵਿੱਚ ਛੇ-ਛੇ ਹਜ਼ਾਰ ਰੁਪਿਆ ਪਾ ਕੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਉਨ੍ਹਾਂ ਗਰੀਬਾਂ ਦੀ ਬਾਂਹ ਫੜਨ ਦਾ ਉਪਰਾਲਾ ਕੀਤਾ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਮੇਰੀ ਗੱਲ ਦਾ ਜਵਾਬ ਨਹੀਂ ਆਇਆ।

**ਡਾਕਟਰ ਰਾਜ ਕੁਮਾਰ ਵੇਰਕਾ:** ਮੈਂ ਤੁਹਾਨੂੰ ਇਹ ਗੱਲ ਕਹਿ ਰਿਹਾ ਹਾਂ ਕਿ ਹਰ ਵਰਗ ਤੇ ਹਰ ਫਿਰਕੇ ਦੇ ਵਾਸਤੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਬਾਖੂਬੀ ਕੰਮ ਕਰ ਰਹੀ ਹੈ।

**ਮਾਨਯੋਗ ਸਪੀਕਰ:** ਚਲੋ, ਕਨਕਲੂਡ ਕਰੋ ਜੀ।

**ਡਾਕਟਰ ਰਾਜ ਕੁਮਾਰ ਵੇਰਕਾ:** ਸਪੀਕਰ ਸਾਹਿਬ, ਮੈਂ ਆਪਣੀ ਗੱਲ ਨੂੰ ਕਨਕਲੂਡ ਕਰਦੇ ਹੋਏ ਆਪਣੇ ਸਾਥੀਆਂ ਨੂੰ ਸਿਰਫ ਇੱਕ ਗੱਲ ਕਹਿਣੀ ਚਾਹੁੰਦਾ ਹਾਂ, ਜਿਵੇਂ ਕਹਾਵਤ ਹੈ: 'ਜੇ ਤੂੰ ਫੁੱਲ ਨਹੀਂ ਕਿਸੇ ਲਈ ਬਣ ਸਕਦਾ ਤਾਂ ਚੁੱਭਣ ਲਈ ਵੀ ਕਿਸੇ ਦੇ ਥਾਰ ਨਾ ਬਣ, ਜੇ ਤੂੰ ਪੰਜਾਬ ਦੀ ਗੱਲ ਨਹੀਂ ਕਰ

ਸਕਦਾ ਤਾਂ ਫਿਰ ਪੰਜਾਬ ਤੋਂ ਦਿੱਲੀ ਚੱਲ ਜਾਹ, ਇੱਥੇ ਟਾਈਮ ਬਰਬਾਦ ਨਾ ਕਰ।' (ਥੰਪਿੰਗ) ਅੱਜ ਇਹ ਲੋਕ ਟਾਈਮ ਬਰਬਾਦ ਕਰ ਰਹੇ ਹਨ। ਇਹ ਜਿਹੜੇ ਟਾਈਮ ਬਰਬਾਦ ਕਰ ਰਹੇ ਹਨ, ਇਹ ਕੇਂਦਰ ਸਰਕਾਰ ਦੀ ਗੱਲ ਤਾਂ ਕਰਦੇ ਨਹੀਂ ਕਿ ਪੰਜਾਬ ਵਾਸਤੇ ਕੁਝ ਹੋਣਾ ਚਾਹੀਦਾ ਹੈ। ਪੰਜਾਬ ਨੂੰ ਗਾਲ੍ਹਾਂ ਕੱਢਦੇ ਹਨ ਕਿ ਪੰਜਾਬ ਨੂੰ ਕਿਸੇ ਤਰ੍ਹਾਂ ਨੁਕਸਾਨ ਹੋਣਾ ਚਾਹੀਦਾ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਗਿਰੇਬਾਨ ਵਿੱਚ ਝਾਤੀ ਮਾਰ ਕੇ ਤੁਸੀਂ ਆਪਣੀ ਡਿਊਟੀ ਨੂੰ ਸਮਝੋ। ਤੁਸੀਂ ਪੰਜਾਬ ਦੀ ਗੱਲ ਕਹਿਣ ਦੀ ਕੋਸ਼ਿਸ਼ ਕਰੋ। ਤੁਸੀਂ ਪੰਜਾਬੀਅਤ ਦੀ ਗੱਲ ਕਹਿਣ ਦੀ ਕੋਸ਼ਿਸ਼ ਕਰੋ। (ਵਿਘਨ)(ਸ਼ੋਰ)

(ਇਸ ਸਮੇਂ ਆਪੋਜੀਸ਼ਨ ਬੈਂਚਿਜ਼ ਵੱਲੋਂ ਕਈ ਮੈਂਬਰਜ਼ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸੀ।)

**ਮਾਨਯੋਗ ਸਪੀਕਰ:** ਤੁਸੀਂ ਹੁਣੇ ਬਾਅਦ ਵਿੱਚ ਬੋਲਣਾ ਹੈ। ਹੁਣ ਸਾਰੇ ਪੁਆਇੰਟ ਨੋਟ ਕਰੀ ਜਾਵੋ। ਜਦੋਂ ਬੋਲਣਾ ਹੋਵੇਗਾ ਤਾਂ ਉਦੋਂ ਜੋ ਮਰਜ਼ੀ ਬੋਲ ਲੈਣਾ। ਸਭ ਕੁਝ ਨੋਟ ਕਰ ਲਵੋ।

**ਡਾਕਟਰ ਰਾਜ ਕੁਮਾਰ ਵੇਰਕਾ:** ਮੈਂ ਇਸ ਗਵਰਨਰ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦੇ ਹੋਏ ਇਸ ਗਵਰਨਰ ਪ੍ਰਸਤਾਵ ਦੀ ਸਹਿਮਤੀ ਲਈ ਪ੍ਰਸਤਾਵ ਕਰਦਾ ਹਾਂ। ਧੰਨਵਾਦ ਜੀ।

**ਸਰਦਾਰ ਹਰਮਿੰਦਰ ਸਿੰਘ ਗਿੱਲ (ਪੱਟੀ):** ਸਪੀਕਰ ਸਾਹਿਬ, ਧੰਨਵਾਦ ਜੀ। ਜਿਹੜਾ ਗਵਰਨਰ ਸਾਹਿਬ ਨੇ ਐਡਰੈਸ ਕੀਤਾ ਹੈ, ਮੈਂ ਉਸ ਭਾਸ਼ਣ ਦੀ ਹਮਾਇਤ ਵਿੱਚ ਖੜ੍ਹਾ ਹੋਇਆ ਹਾਂ। ਮੈਨੂੰ ਖੁਸ਼ੀ ਹੈ ਕਿ ਸਾਡੀ ਜ਼ਿੰਦਗੀ ਵਿੱਚ ਬਹੁਤ ਵੱਡੀਆਂ ਵੱਡੀਆਂ ਸੈਲੀਬਰੇਸ਼ਨਜ਼ ਗੁਰੂ ਸਾਹਿਬਾਨ ਨਾਲ ਸਬੰਧਤ ਆ ਰਹੀਆਂ ਹਨ। ਗੁਰੂ ਨਾਨਕ ਸਾਹਿਬ ਦਾ 550ਵਾਂ ਪ੍ਰਕਾਸ਼ ਦਿਹਾੜਾ ਅਸੀਂ ਸਾਰਿਆਂ ਨੇ ਬੜੀ ਧੂਮਧਾਮ ਨਾਲ ਮਨਾਇਆ ਹੈ। ਸਰਕਾਰ ਨੇ ਵੀ ਕੋਈ ਕਸਰ ਬਾਕੀ ਨਹੀਂ ਛੱਡੀ। ਕੈਪਟਨ ਅਮਰਿੰਦਰ ਸਿੰਘ ਜੀ ਦਾ ਪਰਿਵਾਰਕ ਪਿਛੋਕੜ ਹੀ ਅਜਿਹਾ ਹੈ। ਮਹਾਰਾਜ ਯਾਦਵਿੰਦਰ ਸਿੰਘ ਜੀ ਨੇ ਕਿਸੇ ਸਮੇਂ ਸੁਲਤਾਨਪੁਰ ਲੋਧੀ ਦੇ ਗੁਰਦੁਆਰਾ ਸਾਹਿਬ ਦਾ ਉਦਘਾਟਨ ਕੀਤਾ ਸੀ। ਕੈਪਟਨ ਸਾਹਿਬ ਨੇ ਵੀ ਆਪਣੀ ਜ਼ਿੰਮੇਵਾਰੀ ਨੂੰ ਬਾਖੂਬੀ ਨਿਭਾਉਂਦਿਆਂ ਸੁਲਤਾਨਪੁਰ ਲੋਧੀ ਵਿਚ 550 ਸਾਲਾ ਪ੍ਰਕਾਸ਼ ਪੁਰਬ ਦੇ ਮੱਦੇਨਜ਼ਰ ਬੇਮਿਸਾਲ ਪ੍ਰਬੰਧ ਕੀਤੇ। ਸੰਗਤ ਦੇ ਰਹਿਣ ਵਾਸਤੇ ਬਹੁਤ ਵੱਡੇ ਪ੍ਰਬੰਧ ਕੀਤੇ। ਉਹ ਵੱਖਰੀ ਗੱਲ ਹੈ ਕਿ ਕੁੱਝ ਜਥੇਬੰਦੀਆਂ ਉਸ ਵੇਲੇ ਵੀ ਟੈਂਡਰ ਇੱਧਰ ਉੱਧਰ ਕਰਨ ਵਿਚ ਬਹੁਤ ਮਸ਼ਰੂਫ ਸਨ ਕਿ ਕਿਸੇ ਨਾ ਕਿਸੇ ਬਹਾਨੇ ਕੁੱਝ ਪੈਸੇ ਆ ਜਾਣ। ਅੱਜ ਵੀ ਗੁਰੂ ਤੇਗ ਬਹਾਦਰ ਜੀ ਦਾ 400 ਸਾਲਾ ਪ੍ਰਕਾਸ਼

ਦਿਹਾੜਾ ਆ ਰਿਹਾ ਹੈ। ਪੰਜਾਬ ਸਰਕਾਰ ਨੇ 1 ਮਈ ਵਾਲੇ ਦਿਨ ਬਾਬਾ ਬਕਾਲਾ ਦੀ ਧਰਤੀ ਤੇ ਉਸ ਦਿਨ ਨੂੰ ਬਹੁਤ ਵੱਡੇ ਪੱਧਰ ਤੇ ਮਨਾਉਣ ਦਾ ਫੈਸਲਾ ਕੀਤਾ ਹੈ। ਇਸੇ ਨਾਲ ਸਬੰਧਤ ਗੁਰੂ ਤੇਗ ਬਹਾਦਰ ਸਟੇਟ ਲਾਅ ਯੂਨੀਵਰਸਿਟੀ ਤਰਨ ਤਾਰਨ ਜ਼ਿਲ੍ਹੇ ਵਿਚ ਬਣਾਉਣ ਦਾ ਫੈਸਲਾ ਕੀਤਾ ਹੈ। ਇਹ ਕੈਪਟਨ ਸਾਹਿਬ ਦੇ ਅੰਦਰ ਜਿਹੜਾ ਗੁਰੂ ਸਾਹਿਬਾਨਾਂ ਪ੍ਰਤੀ ਸਤਿਕਾਰ ਹੈ, ਉਸ ਦਾ ਹੀ ਨਤੀਜਾ ਹੈ। ਪੰਜਾਬ ਦੀ ਧਰਤੀ ਤੇ ਜਦੋਂ ਕੋਈ ਅਜਿਹਾ ਅਵਸਰ ਆਉਂਦਾ ਹੈ ਤਾਂ ਕੈਪਟਨ ਸਾਹਿਬ ਆਪਣਾ ਪੂਰਾ ਜ਼ੋਰ ਲਗਾਉਂਦੇ ਹਨ ਕਿ ਯਾਤਰੀਆਂ ਨੂੰ ਕੋਈ ਪਰੇਸ਼ਾਨੀ ਨਾ ਹੋਵੇ। ਬੇਸ਼ੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਹੋਂਦ ਵਿਚ ਹੈ ਅਤੇ ਉਸ ਦੀਆਂ ਵੀ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਹਨ ਪਰ ਪੰਜਾਬ ਸਰਕਾਰ ਨੇ ਆਪਣੇ ਜਿੰਮੇਵਾਰੀ ਤੋਂ ਕਦੇ ਕੰਨੀ ਨਹੀਂ ਕਤਰਾਈ। ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ ਕਿ ਜਿੱਥੇ ਸਾਡੇ ਸਰਕਾਰੀ ਫਰਜ਼ ਹਨ, ਹੋਰ ਕੰਮ ਕਾਰ ਹਨ ਉਸ ਦੇ ਨਾਲ ਨਾਲ ਮੁੱਖ ਮੰਤਰੀ ਜੀ ਨੇ ਧਾਰਮਿਕ ਫਰਜ਼ਾਂ ਦੀ ਕਦੇ ਵੀ ਅਣਦੇਖੀ ਨਹੀਂ ਕੀਤੀ ਅਤੇ ਆਪਣੀ ਜ਼ਿੰਮੇਵਾਰੀ ਨਿਭਾਈ ਹੈ। ਇਸ ਦੇ ਨਾਲ ਮੈਂ ਇਕ ਜ਼ਰੂਰੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਸਭ ਤੋਂ ਵੱਡਾ ਮਸਲਾ ਐਜੂਕੇਸ਼ਨ ਅਤੇ ਸਿਹਤ ਸਹੂਲਤਾਂ ਦਾ ਸੀ। ਪਹਿਲਾਂ ਮੇਂ ਸਿਹਤ ਤੇ ਗੱਲ ਕਰਦਾ ਹਾਂ। ਮੈਂ ਉਨ੍ਹਾਂ ਲੋਕਾਂ ਨੂੰ ਵੀ ਵੇਖਿਆ ਹੈ ਕਿ ਜਦੋਂ ਕਿਸੇ ਗਰੀਬ ਦਾ ਐਕਸੀਡੈਂਟ ਹੋ ਜਾਣਾ ਜਾਂ ਕਿਸੇ ਨੂੰ ਭਿਆਨਕ ਬਿਮਾਰੀ ਲੱਗ ਜਾਣੀ ਤਾਂ ਉਨ੍ਹਾਂ ਨੇ ਝੋਲੀ ਅੱਡ ਅੱਡ ਕੇ ਲੋਕਾਂ ਦੇ ਘਰਾਂ ਵਿਚੋਂ ਪੈਸੇ ਇਕੱਠੇ ਕਰਨੇ ਕਿ ਅਸੀਂ ਆਪਣੇ ਪਰਿਵਾਰ ਦੇ ਮੈਂਬਰ ਦਾ ਇਲਾਜ ਕਰਵਾਉਣਾ ਹੈ। ਸਰਕਾਰ ਨੇ ਜਿਹੜੀ ਸਿਹਤ ਬੀਮਾ ਯੋਜਨਾ ਸਕੀਮ ਸ਼ੁਰੂ ਕੀਤੀ ਹੈ, ਉਹ ਬਾਕਮਾਲ ਯੋਜਨਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ 40 ਲੱਖ ਪਰਿਵਾਰਾਂ ਦੇ ਕਾਰਡ ਬਣਾ ਦਿੱਤੇ ਗਏ ਹਨ, ਜਿਨ੍ਹਾਂ ਨੂੰ 5 ਲੱਖ ਰੁਪਏ ਤੱਕ ਦੀ ਸਹੂਲਤ ਮਿਲਦੀ ਹੈ ਔਰ ਉਸ ਕਾਰਡ ਵਿਚ ਪਰਿਵਾਰ ਦੇ ਸਾਰੇ ਮੈਂਬਰਾਂ ਦੇ ਨਾਮ ਸ਼ਾਮਲ ਕੀਤੇ ਜਾਂਦੇ ਹਨ। ਜੇਕਰ ਕਿਸੇ ਪਰਿਵਾਰ ਦੇ ਕਿਸੇ ਇਕ ਮੈਂਬਰ ਦੇ ਇਲਾਜ ਵਾਸਤੇ 4 ਲੱਖ ਰੁਪਿਆ ਲਗਦਾ ਹੈ ਤਾਂ 1 ਲੱਖ ਰੁਪਿਆ ਦੂਜੇ ਪਰਿਵਾਰਕ ਮੈਂਬਰ ਵਾਸਤੇ ਵਰਤ ਸਕਦੇ ਹਨ। ਮੈਨੂੰ ਇਹ ਦੱਸਣ ਵਿਚ ਖੁਸ਼ੀ ਹੁੰਦੀ ਹੈ ਕਿ ਪੰਜਾਬ ਵਿਚ ਹੁਣ ਤੱਕ 5 ਲੱਖ 56 ਹਜ਼ਾਰ ਮਰੀਜ਼ਾਂ ਦਾ ਇਸ ਸਕੀਮ ਤਹਿਤ ਇਲਾਜ ਕੀਤਾ ਗਿਆ ਹੈ, ਜਿਸ ਵਿਚ 640 ਕਰੋੜ ਰੁਪਿਆ ਖਰਚ ਕੀਤਾ ਜਾ ਚੁੱਕਾ ਹੈ। ਸਾਡਾ ਪੱਟੀ ਵਾਲਾ ਹਸਪਤਾਲ ਜਿਹੜਾ ਆਮ ਤੌਰ ਤੇ ਝੂਠੇ 326 ਅਤੇ 307 ਦੀਆਂ ਰਿਪੋਰਟਾਂ ਬਣਾਉਣ ਵਾਸਤੇ ਬੜਾ ਮਸ਼ਹੂਰ ਸੀ, ਅੱਜ ਉਸੇ ਹਸਪਤਾਲ ਵਿਚ ਦੋ ਆਰਥੋ ਸਰਜਨ ਹਨ, ਗਾਇਨੀ ਸਰਜਨ ਹਨ, ਆਈ ਸਰਜਨ ਹਨ ਅਤੇ ਸਾਡੇ ਸਰਕਾਰੀ ਹਸਪਤਾਲ ਵਿਚ ਲੋਕਾਂ ਦੀ ਮੁਫਤ ਵਿਚ ਨੀ ਰਿਪਲੇਸਮੈਂਟ, ਹਿੱਪ ਰੀਪਲੇਸਮੈਂਟ ਹੋ ਰਹੀ ਹੈ।

ਅਸੀਂ ਹੁਣ ਤੱਕ ਲੋਕਾਂ ਦੇ ਆਪਰੇਸ਼ਨਾਂ ਅਤੇ ਇਲਾਜ ਤੇ 65 ਲੱਖ ਰੁਪਿਆ ਸਿਹਤ ਬੀਮਾ ਯੋਜਨਾ ਸਕੀਮ ਤਹਿਤ ਖਰਚ ਕਰ ਚੁੱਕੇ ਹਾਂ। ਜਿਹੜੇ ਹਸਪਤਾਲ ਕਿਸੇ ਸਮੇਂ ਚਿੱਟੇ ਹਾਥੀ ਬਣੇ ਹੋਏ ਸੀ, ਅੱਜ ਉਥੇ ਸਵੇਰ ਤੋਂ ਲੈ ਕੇ ਸ਼ਾਮ ਤੱਕ ਲੋਕਾਂ ਦਾ ਤਾਂਤਾ ਲੱਗਦਾ ਹੈ ਅਤੇ ਲੋਕਾਂ ਨੂੰ ਸਹੂਲਤ ਮਿਲਦੀ ਹੈ। ਥੋਹੜੇ ਦਿਨ ਪਹਿਲਾਂ ਹੀ ਸਾਂਹਸੀ ਪਰਿਵਾਰ ਦੇ ਕਿਸੇ ਮੈਂਬਰ ਦਾ ਐਕਸੀਡੈਂਟ ਹੋ ਗਿਆ ਸੀ ਉਹ ਮੈਨੂੰ ਕਹਿੰਦਾ ਸੀ ਕਿ ਅਸੀਂ ਸਰਕਾਰ ਦੇ ਬੜੇ ਸ਼ੁਕਰਗੁਜ਼ਾਰ ਹਾਂ ਕਿ ਅਸੀਂ ਆਪਣੇ ਮੈਂਬਰ ਨੂੰ ਹਸਪਤਾਲ ਲੈ ਗਏ ਅਤੇ 3 ਲੱਖ ਰੁਪਏ ਦੇ ਇਲਾਜ ਵਿਚ ਸਾਨੂੰ ਇਕ ਰੁਪਿਆ ਵੀ ਨਹੀਂ ਦੇਣਾ ਪਿਆ। ਉਹ ਸਾਨੂੰ ਬਹੁਤ ਅਸੀਸਾਂ ਦੇ ਰਹੇ ਸੀ। ਜਦੋਂ ਐਸੀਆਂ ਘਟਨਾਵਾਂ ਵਾਪਰਦੀਆਂ ਹਨ ਤਾਂ ਉਸ ਸਮੇਂ ਗਰੀਬ ਲੋਕਾਂ ਦੀ ਜੋ ਬਾਂਹ ਫੜ ਲਵੇ, ਸਾਡੀਆਂ ਬਹੁਤ ਸਾਰੀਆਂ ਸਮਾਜਿਕ ਜਥੇਬੰਦੀਆਂ ਵੀ ਫੜਦੀਆਂ ਹਨ। ਕੋਈ 10 ਹਜ਼ਾਰ ਦੀ ਮਦਦ ਕਰਦਾ ਹੈ, ਕੋਈ 20 ਹਜ਼ਾਰ ਦੀ ਮਦਦ ਕਰਦਾ ਹੈ, ਉਹ ਹਰਇਕ ਬੰਦੇ ਦੇ ਧੰਨਵਾਦੀ ਹਨ ਪਰ ਸਰਕਾਰ ਨੇ ਜਿਹੜਾ ਉੱਧਮ ਕੀਤਾ ਹੈ, 5 ਲੱਖ ਰੁਪਏ ਦੇ ਇਲਾਜ ਦੀ ਗਰੀਬ ਪਰਿਵਾਰਾਂ ਨੂੰ ਸਹੂਲਤ ਦੇਣਾ ਬੜੀ ਵੱਡੀ ਗੱਲ ਹੈ। ਉਸ ਕਾਰਡ ਤੇ ਲੋਕਾਂ ਦੇ ਗੋਡੇ ਬਦਲੇ ਜਾ ਰਹੇ ਹਨ, ਚੂਲੇ ਬਦਲੇ ਜਾ ਰਹੇ ਹਨ। ਮੈਂ ਇਸ ਗੱਲ ਦੀ ਪ੍ਰਸੰਸ ਕਰਦਾ ਹਾਂ ਕਿ ਬੇਸ਼ੱਕ ਕੇਂਦਰ ਸਰਕਾਰ ਨੇ ਆਯੂਸ਼ਮਾਨ ਸਕੀਮ ਸ਼ੁਰੂ ਕੀਤੀ ਸੀ, ਉਸ ਵਿਚ 14 ਲੱਖ ਪਰਿਵਾਰ ਕਵਰ ਕਰਨ ਦੀ ਗੱਲ ਕੀਤੀ ਗਈ ਸੀ ਪਰ ਉਸ ਵਿਚੋਂ ਵੀ ਕੁੱਝ ਹਿੱਸਾ ਪੰਜਾਬ ਸਰਕਾਰ ਨੇ ਦੇਣਾ ਸੀ ਅਤੇ ਕੁੱਝ ਹਿੱਸਾ ਕੇਂਦਰ ਸਰਕਾਰ ਨੇ ਦੇਣਾ ਸੀ। ਪਰ ਸਾਡੇ ਮੁੱਖ ਮੰਤਰੀ ਸਾਹਿਬ ਨੇ ਇਸ ਦਾ ਘੇਰਾ ਹੋਰ ਵਿਸ਼ਾਲ ਕਰਦਿਆਂ ਪੰਜਾਬ ਦੇ ਤਕਰੀਬਨ 45 ਲੱਖ ਪਰਿਵਾਰਾਂ ਨੂੰ ਇਸ ਸਕੀਮ ਵਿਚ ਕਵਰ ਕੀਤਾ ਹੈ। ਇਸ ਨਾਲ ਪੰਜਾਬ ਦੀ 75 ਫੀਸਦੀ ਪਾਪੁਲੇਸ਼ਨ ਕਵਰ ਹੋਈ ਹੈ ਅਤੇ ਉਸ ਦਾ ਸਾਰਾ ਪ੍ਰੀਮੀਅਮ ਪੰਜਾਬ ਸਰਕਾਰ ਦਿੰਦੀ ਹੈ। ਸਾਡੇ ਡਾਕਟਰ ਸਾਹਿਬਾਨਾਂ ਨੂੰ ਹਦਾਇਤਾਂ ਹਨ ਕਿ ਜੇ ਕੋਈ ਗਰੀਬ ਬੰਦਾ ਹਸਪਤਾਲ ਵਿਚ ਗੰਭੀਰ ਹਾਲਤ ਵਿਚ ਆ ਜਾਵੇ ਅਤੇ ਉਸ ਦਾ ਕਾਰਡ ਨਹੀਂ ਵੀ ਬਣਿਆ ਤਾਂ ਵੀ ਉਸ ਨੂੰ ਦਾਖਲ ਕਰਕੇ ਪਹਿਲਾਂ ਉਸ ਦਾ ਕਾਰਡ ਬਣਾਓ ਅਤੇ ਫਿਰ ਉਸ ਦਾ ਇਲਾਜ ਸ਼ੁਰੂ ਕਰੋ ਤਾਂ ਕਿ ਲੋਕਾਂ ਨੂੰ ਪਰੇਸ਼ਾਨੀ ਨਾ ਹੋਵੇ ਇਹ ਮੈਂ ਲੋਕਾਂ ਨੂੰ ਅਸੀਸਾਂ ਦਿੰਦਿਆਂ ਵੇਖਿਆ ਹੈ। ਕਿਉਂਕਿ ਜਿਹੜੇ ਗਰੀਬ ਲੋਕ ਆਪਣੇ ਘਰ ਵੀ ਗਹਿਣੇ ਪਾ ਦਿੰਦੇ ਸਨ, ਆਪਣੀ ਜਾਇਦਾਦ ਵੀ ਵੇਚ ਦਿੰਦੇ ਸਨ ਪਰ ਇਨ੍ਹਾਂ ਡੁਬਣ ਤੋਂ ਬਾਅਦ ਉਨ੍ਹਾਂ ਦੇ ਪਰਿਵਾਰ ਦੇ ਮੈਂਬਰ ਨਹੀਂ ਬਚਦੇ ਸਨ। ਉਹ ਲੋਕ ਪਰੇਸ਼ਾਨੀ ਦੇ ਵਿੱਚ ਸੁਸਾਈਡ ਕਰਦੇ ਸਨ। ਪਰ ਅੱਜ ਉਹ ਲੋਕ ਅਸੀਸਾਂ ਦਿੰਦੇ ਹਨ। ਮੈਂ ਇਸ ਗੱਲ ਵਾਸਤੇ ਪੰਜਾਬ ਸਰਕਾਰ ਦਾ ਧੰਨਵਾਦ ਕਰਦਾ ਹਾਂ। ਦੂਸਰੀ ਮੇਰੀ ਬੇਨਤੀ ਐਜੂਕੇਸ਼ਨ ਨਾਲ ਸਬੰਧਤ ਹੈ। ਇਥੇ ਪਿਛਲੇ ਸਮੇਂ ਦੇ ਵਿੱਚ ਸਾਡੇ ਮਾਨਯੋਗ ਮੁੱਖ

ਮੰਤਰੀ ਸਾਹਿਬ ਨੇ ਇਹ ਗੱਲ ਕਹੀ ਸੀ ਕਿ ਅਸੀਂ ਪੰਜਾਬ ਦੇ ਵਿੱਚ ਕੋਈ 5000 ਦੇ ਕਰੀਬ ਸਮਾਰਟ ਸਕੂਲ ਬਣਾਏ ਹਨ। ਉਦੋਂ ਬੜਾ ਰੌਲਾ ਰੱਪਾ ਪਾਇਆ ਗਿਆ । ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਤੱਕ 9658 ਸਕੂਲ ਜਿਸ ਦੇ ਵਿੱਚ ਪ੍ਰਾਈਮਰੀ ਸਕੂਲ ਹਨ, ਮਿਡਲ ਸਕੂਲ ਹਨ, ਹਾਈ ਸਕੂਲ ਹਨ, ਸਕੈਂਡਰੀ ਸਕੂਲ ਹਨ, ਉਨ੍ਹਾਂ ਨੂੰ ਸਮਾਰਟ ਸਕੂਲ ਬਣਾਇਆ ਗਿਆ ਹੈ। ਸਮਾਰਟ ਸਕੂਲ ਦਾ ਮਤਲਬ ਇਹ ਨਹੀਂ ਹੈ ਕਿ ਸਿਰਫ ਰੰਗ ਰੋਗਨ ਕਰਨਾ ਹੈ। ਉਸ ਦੇ ਵਿੱਚ ਹਰ ਤਰ੍ਹਾਂ ਦੀ ਐਜੂਕੇਸ਼ਨ ਦਾ ਪ੍ਰਬੰਧ ਕਰਨਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ 16589 ਕਲਾਸ ਰੂਮ ਜਿਹੜੇ ਹਨ, ਉਥੇ digital facilities ਦਿੱਤੀਆਂ ਗਈਆਂ ਹਨ। ਉਥੇ ਐਲ.ਸੀ.ਡੀਜ਼ ਅਤੇ ਪ੍ਰੋਜੈਕਟਰ ਲਗਾਏ ਗਏ ਹਨ। ਕਿਸੇ ਪ੍ਰਾਈਵੇਟ ਸਕੂਲ ਵਿੱਚ ਐਸੀ ਫੈਸਿਲਿਟੀ ਦਿਖਾਈ ਨਹੀਂ ਦਿੰਦੀ ਹੈ ਜਿਹੜੀ ਅੱਜ ਸਾਡੇ ਸਰਕਾਰੀ ਸਕੂਲਾਂ ਵਿੱਚ ਹਨ। ਮੈਂ ਤਰਨਤਾਰਨ ਜ਼ਿਲ੍ਹੇ ਦੇ ਵਿੱਚੋਂ ਆਇਆ ਹਾਂ। ਉਥੇ ਆਮ ਤੌਰ ਤੇ ਸਾਡੇ ਸਕੂਲ ਖਾਲੀ ਹੁੰਦੇ ਸਨ। ਆਮ ਤੌਰ ਤੇ ਇਹ ਵੀ ਕਿਹਾ ਜਾਂਦਾ ਸੀ ਕਿ ਨਾ ਮੈਥ ਵਾਲਾ ਟੀਚਰ ਹੈ, ਨਾ ਅੰਗਰੇਜ਼ੀ ਵਾਲਾ ਟੀਚਰ ਹੈ, ਡਰਾਇੰਗ ਵਾਲਾ ਟੀਚਰ ਹੀ ਸਭ ਕੁਝ ਪੜਾਏਗਾ। ਆਮ ਤੌਰ ਤੇ ਇਮਤਿਹਾਨਾਂ ਵੇਲੇ ਉਹ ਲੋਕ ਕੋਠਿਆਂ ਤੇ ਚੜੇ ਹੁੰਦੇ ਸਨ ਜਿਹੜੇ ਕਿ ਆਪ ਅਨਪੜ ਹੁੰਦੇ ਸਨ। ਪਰ ਅੱਜ ਮਾਣ ਦੀ ਗੱਲ ਹੈ ਕਿ ਸਰਕਾਰ ਨੇ pre-primary classes ਸ਼ੁਰੂ ਕੀਤੀਆਂ ਹਨ। ਸਾਢੇ ਤਿੰਨ ਲੱਖ ਨਵਾਂ ਬੱਚਾ pre primary classes ਵਿੱਚ ਭਰਤੀ ਹੋਇਆ ਹੈ। ਸਾਡਾ ਦੁਖਾਂਤ ਸੀ ਕਿ ਸਾਡੀ ਐਜੂਕੇਸ਼ਨ ਸਿਸਟਮ ਦੇ ਵਿੱਚ 5 ਸਾਲ ਦਾ ਬੱਚਾ ਪਹਿਲਾਂ ਲਿਆ ਜਾਂਦਾ ਸੀ। ਪਰ ਅੱਜ ਤਿੰਨ ਸਾਲ ਦੇ ਬੱਚੇ ਨੂੰ ਐਡਮਿਸ਼ਨ ਮਿਲਣ ਕਰਕੇ ਅੱਜ ਸਾਡੇ ਸਕੂਲ ਭਰ ਗਏ ਹਨ। ਜਿਥੇ ਸਾਰੇ ਪੰਜਾਬ ਦੇ ਵਿੱਚ ਐਡਮਿਸ਼ਨ ਵਧੀ ਹੈ, ਸਾਡੇ ਤਰਨਤਾਰਨ ਜ਼ਿਲ੍ਹੇ ਦੇ ਵਿੱਚ 46% ਐਡਮਿਸ਼ਨ ਸਰਕਾਰੀ ਸਕੂਲਾਂ ਦੇ ਵਿੱਚ ਵਧੀ ਹੈ ਅਤੇ ਸਾਰੇ ਹੀ ਸਕੂਲਾਂ ਵਿੱਚ ਟੀਚਰ ਪੂਰੇ ਹਨ। ਮੈਂ ਸਾਡੇ ਮੁੱਖ ਮੰਤਰੀ ਸਾਹਿਬ ਦਾ, ਐਜੂਕੇਸ਼ਨ ਮੰਤਰੀ ਸਾਹਿਬ ਦਾ ਅਤੇ ਐਜੂਕੇਸ਼ਨ ਸੈਕਟਰੀ ਸਾਹਿਬ ਦਾ ਧੰਨਵਾਦ ਕਰਦਾ ਹੈ ਜਿਨ੍ਹਾਂ ਨੇ ਪਤਾ ਨਹੀਂ ਕਿਸ ਤਰ੍ਹਾਂ ਇਹ ਪ੍ਰਬੰਧ ਕੀਤਾ ਹੈ। ਅੱਜ 15 ਬੱਚਿਆਂ ਪਿੱਛੇ ਇੱਕ ਟੀਚਰ ਉਨ੍ਹਾਂ ਸਕੂਲਾਂ ਦੇ ਵਿੱਚ ਮਿਲਦਾ ਹੈ। ਉਹ ਵੈਲ ਕੁਆਲੀਫਾਈਡ ਹਨ। ਜਿਹੜੇ ਕਿ ਬੱਚਿਆਂ ਨੂੰ ਅੰਗਰੇਜ਼ੀ ਤੱਕ ਪੜ੍ਹਾਉਂਦੇ ਹਨ। ਸਾਡੇ ਸਰਕਾਰੀ ਸਕੂਲਾਂ ਦੇ ਬੱਚੇ ਅੰਗਰੇਜ਼ੀ ਬੋਲਦੇ ਹਨ। ਉਨ੍ਹਾਂ ਦੀ ਕਿਸੇ ਕਿਸਮ ਦੀ ਐਡਮਿਸ਼ਨ ਫੀਸ ਨਹੀਂ ਲੱਗਦੀ, ਕਿਤਾਬਾਂ ਫਰੀ ਮਿਲਦੀਆਂ ਹਨ, ਯੂਨੀਵਾਰਮ ਫਰੀ ਮਿਲਦੀ ਹੈ, ਰੋਟੀ ਫਰੀ ਮਿਲਦੀ ਹੈ ਅਤੇ ਹੁਣ ਸਰਕਾਰ ਨੇ ਸਮਾਰਟ ਫੋਨ ਦੇ ਕੇ ਇਸ ਕਰੋਨਾ ਦੇ ਯੁੱਗ ਵਿੱਚ ਇੱਕ ਚਮਤਕਾਰ ਕੀਤਾ ਹੈ। ਮੈਂ ਵੇਖਿਆ ਸੀ ਕਿ ਇੱਕ ਘਟਨਾ ਪੰਜਾਬ ਵਿੱਚ ਵਾਪਰੀ, ਕਿਸੇ ਬੱਚੇ ਗਰੀਬ ਕੋਲ ਸਮਾਰਟ ਫੋਨ ਨਾ

ਹੋਣ ਕਰਕੇ ਉਹ ਆਨ ਲਾਈਨ ਕਲਾਸਾਂ ਨਹੀਂ ਸੀ ਲਗਾ ਸਕਿਆ ਤਾਂ ਉਸ ਨੇ suicide ਕਰ ਲਿਆ ਸੀ। ਪੰਜਾਬ ਸਰਕਾਰ ਨੇ ਸਾਰੇ ਗਰੀਬ ਬੱਚਿਆਂ ਨੂੰ ਜਿਸ ਦੇ ਵਿੱਚ ਘੱਟੋ-ਘੱਟ 50% ਐਸ.ਸੀ. ਬੱਚੇ ਹਨ , ਉਨ੍ਹਾਂ ਨੂੰ ਸਮਾਰਟ ਫੋਨ ਮੁਹਈਆ ਕਰਵਾਏ ਹਨ। ਕਿਸੇ ਵੇਲੇ ਇਸ ਤਰ੍ਹਾਂ ਲਗਦਾ ਹੁੰਦਾ ਸੀ ਕਿ ਸਮਾਰਟ ਫੋਨ ਸਾਡੀ ਲਗਜ਼ਰੀ ਦੀ ਆਈਟਮ ਹੈ। ਪਰ ਅੱਜ ਸਾਡੇ ਬੱਚਿਆ ਵਾਸਤੇ necessity ਬਣ ਗਈ ਹੈ ਕਿਉਂਕਿ ਕੋਵਿਡ ਦੇ ਦੋਰਾਨ ਸਾਨੂੰ ਪਤਾ ਲੱਗਿਆ ਹੈ ਕਿ online ਪੜਾਈ ਦੇ ਵਾਸਤੇ ਸਾਨੂੰ ਇਹੋ ਜਿਹੇ ਫੋਰਮ ਦੀ ਜ਼ਰੂਰਤ ਹੈ। ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਪੌਣੇ 2 ਲੱਖ ਸਮਾਰਟ ਫੋਨ ਵੰਡੇ ਹਨ। ਉਹ ਫੋਨ ਕੋਈ ਨਮੂਨਾ ਜਾਂ ਕੋਈ ਖਿਡੋਣਾ ਨਹੀਂ ਵੰਡਿਆ ਹੈ। ਉਸ ਫੋਨ ਦੇ ਵਿੱਚ ਬਕਾਇਦਾ ਸਾਰੇ ਉਹ ਫੀਚਰ ਹਨ ਜਿਹੜੇ ਕਿ ਸਾਡੇ ਫੋਨਾਂ ਵਿੱਚ ਮੌਜੂਦ ਹਨ, ਜੋ ਅਸੀਂ ਫੋਨ ਫੜੀ ਫਿਰਦੇ ਹਾਂ। ਸਾਰੇ ਬੱਚਿਆਂ ਨੇ ਇਸ ਗੱਲ ਦੀ ਭਰਪੂਰ ਪ੍ਰਸੰਸਾਂ ਕੀਤੀ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਉਨ੍ਹਾਂ ਸਰਕਾਰੀ ਸਕੂਲਾਂ ਵੱਲ ਜਿਥੇ ਕੋਈ ਮੂੰਹ ਨਹੀਂ ਕਰਦਾ ਸੀ, ਅੱਜ ਇਨ੍ਹਾਂ ਸਾਰੀਆਂ ਫੈਸਿਲਿਟੀਆਂ ਦੇ ਕਾਰਨ ਉਨ੍ਹਾਂ ਸਕੂਲਾਂ ਵਿੱਚੋਂ ਬੱਚੇ ਨਿਕਲ ਕੇ ਡਾਕਟਰ ਬਣ ਰਹੇ ਹਨ। ਅੱਛੇ ਅੱਛੇ ਕੰਪੀਟੀਸ਼ਨਾਂ ਵਾਸਤੇ ਬੱਚੇ ਅੱਗੇ ਵਧ ਰਹੇ ਹਨ। ਜਿਹੜੇ ਪ੍ਰਾਈਵੇਟ ਲੋਕਾਂ ਨੇ ਦੁਕਾਨਾਂ ਖੋਲੀਆਂ ਸਨ, ਉਹ ਦੁਕਾਨਾਂ ਬੰਦ ਹੋ ਰਹੀਆਂ ਹਨ। ਲੋਕ ਵੱਡੇ ਪੱਧਰ ਤੇ ਸਰਕਾਰੀ ਸਕੂਲਾਂ ਨੂੰ ਆਪਟ ਕਰ ਰਹੇ ਹਨ। ਦੋ ਜਿਹੜੇ ਮਾਮਲੇ ਸੀ, ਐਜੂਕੇਸ਼ਨ ਤੇ ਸਿਹਤ ਦੇ ਉਹ ਸਰਕਾਰ ਨੇ ਬਾਖੂਬੀ ਟੈਕਲ ਕੀਤੇ ਹਨ। ਬੇਸ਼ੱਕ ਇਹ ਹਰ ਕੋਈ ਬੰਦਾ ਮਹਿਸੂਸ ਕਰਦਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਜਿਹੜਾ ਐਜੂਕੇਸ਼ਨ ਦਾ ਸਟੈਂਡਰਡ, ਜਿੰਨੇ ਕਲਾਸ ਰੂਮਜ਼, ਜਿੰਨੇ ਸਮਾਰਟ ਸਕੂਲ ਪੰਜਾਬ ਨੇ ਬਣਾਏ ਹਨ, ਠੀਕ ਹੈ ਸਾਡੇ ਦਿੱਲੀ ਵਾਲੇ ਭਰਾ ਬੈਠੇ ਹਨ, ਉਹ ਬੜੀ ਵਾਰ ਕੋਸ਼ਿਸ਼ ਕਰਦੇ ਹਨ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਸਕੂਲਾਂ ਦੇ ਵਿੱਚ ਟੀਚਰਾਂ ਦੀ ਤਨਖਾਹ ਵੀ ਦਿੱਲੀ ਨਾਲੋਂ ਵੱਧ ਹੈ ਤੇ ਰਿਜ਼ਲਟ ਵੀ ਦਿੱਲੀ ਨਾਲੋਂ ਵੱਧ ਹੈ।ਪੰਜਾਬ ਵਿੱਚ ਸਕੂਲ ਵੀ ਦਿੱਲੀ ਨਾਲੋਂ ਵੱਧ ਹਨ। ਹਰ ਪੱਖੋ ਪੰਜਾਬ ਨੇ ਇਸ ਗੱਲ ਵਿੱਚ ਤਰੱਕੀ ਹਾਸਲ ਕੀਤੀ ਹੈ। ਮੈਂ ਪੰਜਾਬ ਸਰਕਾਰ ਦੀ ਅਤੇ ਖਾਸ ਕਰਕੇ ਮੁੱਖ ਮੰਤਰੀ ਸਾਹਿਬ ਦੀ ਇਸ ਗੱਲੋਂ ਸ਼ਲਾਘਾ ਕਰਦਾ ਹਾਂ ਕਿ ਬਹੁਤ ਵੱਡਾ ਕੰਮ ਕੀਤਾ ਹੈ(ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ)। ਇਸ ਦੇ ਨਾਲ ਨਾਲ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਤਿੰਨ ਕਾਨੂੰਨ ਜਿਨ੍ਹਾਂ ਨੂੰ ਅਸੀਂ ਕਾਲੇ ਕਾਨੂੰਨ ਕਹਿੰਦੇ ਹਾਂ, ਜਿਹੜੇ ਕਿ ਸੈਂਟਰ ਸਰਕਾਰ ਦੇ ਪਰਵਿਊ ਵਿੱਚ ਨਹੀਂ ਸਨ, ਉਨ੍ਹਾਂ ਨੇ co-operative federalism ਦੇ ਧੱਕੇ ਕਰਕੇ ਜ਼ਬਰਦਸਤੀ ਇਸ ਨੂੰ commerce ਵਿੱਚ ਲਿਆ ਕੇ ਉਹ ਕਾਲੇ ਕਾਨੂੰਨ ਬਣਾਏ ਹਨ। ਮੁੱਖ ਮੰਤਰੀ ਸਾਹਿਬ ਦਾ ਮੈਂ ਧੰਨਵਾਦ ਕਰਦਾ ਹਾਂ ਕਿ ਪਹਿਲੇ ਦਿਨ ਤੋਂ ਲੈ ਕੇ, ਜਿਸ

ਦਿਨ 5 ਜੂਨ ਵਾਲੇ ਦਿਨ ਆਰਡੀਨੈਂਸ ਜਾਰੀ ਹੋਇਆ, ਉਸ ਦਿਨ ਤੋਂ ਲੈ ਕੇ ਇਸ ਦਾ ਵਿਰੋਧ ਸ਼ੁਰੂ ਕਰ ਦਿੱਤਾ। ਸਾਨੂੰ ਵੀ ਬੇਸ਼ੱਕ ਜਾਤੀ ਤੌਰ ਤੇ ਇਸ ਗੱਲ ਦਾ ਗਿਆਨ ਨਹੀਂ ਸੀ ਕਿ ਇਹ ਕੀ ਬਲਾ ਹੈ, ਇਹ ਕੀ ਕਾਨੂੰਨ ਹੋਣਗੇ। ਪਰ ਉਨ੍ਹਾਂ ਨੇ ਇਸ ਗੱਲ ਦੀ ਡੂੰਘਿਆਈ ਨੂੰ ਸਮਝ ਕੇ ਉਸ ਵੇਲੇ ਤੋਂ ਹੀ ਵਿਰੋਧ ਸ਼ੁਰੂ ਕਰ ਦਿੱਤਾ ਸੀ। ਜਦੋਂ ਇਹ ਐਕਟ ਦਾ ਰੂਪ ਧਾਰਨ ਕੀਤਾ ਉਦੋਂ ਪੰਜਾਬ ਵਿਧਾਨ ਸਭਾ ਦਾ ਸਪੈਸ਼ਨ ਸੈਸ਼ਨ ਬੁਲਾਇਆ ਅਤੇ ਉਸ ਸੈਸ਼ਨ ਵਿੱਚ ਇਸ ਨੂੰ ਰੱਦ ਹੀ ਨਹੀਂ ਕੀਤਾ ਬਲਕਿ ਅਮੈਂਡਮੈਂਟਾਂ ਸਮੇਤ ਸਾਰੇ ਮੈਂਬਰ ਸਾਹਿਬਾਨਾਂ ਦੀ ਸਹਿਮਤੀ ਲੈ ਕੇ ਗਵਰਨਰ ਸਾਹਿਬ ਨੂੰ ਦੇ ਕੇ ਆਏ। ਵੱਖਰੀ ਗੱਲ ਹੈ ਕਿ ਗਵਰਨਰ ਸਾਹਿਬ ਨੇ ਪਤਾ ਨਹੀਂ ਕਿਸ ਦੀਆਂ ਹਦਾਇਤਾਂ ਤੇ ਆਪਣੇ ਕੋਲ ਸਾਂਭ ਰੱਖੇ ਹਨ, ਅਗਾਂਹ ਤੋਰੇ ਹੀ ਨਹੀਂ। ਪਰ ਅਸੀਂ ਆਪਣਾ ਫਰਜ਼ ਨਿਭਾਇਆ।ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ.....

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ......

**ਮਾਨਯੋਗ ਸਪੀਕਰ** : ਹਾਂ ਜੀ, ਬੈਂਸ ਸਾਹਿਬ।

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਤੇ ਸਮਾਂ ਦਿੱਤਾ। ਮੇਰੇ ਕਾਬਲ ਦੋਸਤ ਕਾਲੇ ਕਾਨੂੰਨਾਂ ਦੀ ਗੱਲ ਕਰ ਰਹੇ ਹਨ। ਮੈਂ ਅੱਜ ਤੁਹਾਡੇ ਜ਼ਰੀਏ ਸਾਰੇ ਮੈਂਬਰਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਸਤਿਕਾਰਯੋਗ ਮੈਂਬਰਾਂ ਨੂੰ, without any party ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਇਸ ਰਵੱਈਏ ਦੀ ਨਿਖੇਧੀ ਦਾ ਇੱਕ ਮਤਾ ਇਸ ਹਾਊਸ ਵਿੱਚ ਪਾਸ ਹੋਣਾ ਚਾਹੀਦਾ ਹੈ ਕਿ ਜਿਹੜੇ ਅਸੀਂ ਇੱਥੋਂ ਮਤੇ ਪਾਸ ਕਰਕੇ ਭੇਜੇ, ਉਹ ਰੋਕ ਕੇ ਬੈਠ ਗਏ ਹਨ। ਇਸ ਰਵੱਈਏ ਦੀ ਅੱਜ ਦਾ ਹਾਊਸ ਭਰਪੂਰ ਨਿੰਦਾ ਅਤੇ ਨਿਖੇਧੀ ਕਰਦਾ ਹੈ, ਇਹ ਮਤਾ ਕਿਰਪਾ ਕਰਕੇ ਪਾਸ ਕਰਵਾ ਦਿਉ।

**ਸਰਦਾਰ ਹਰਮਿੰਦਰ ਸਿੰਘ ਗਿੱਲ** : ਸੋ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਪੰਜਾਬ ਕਾਂਗਰਸ ਨੇ ਜਾਂ ਸਾਡੀ ਆਲ ਇੰਡੀਆ ਕਾਂਗਰਸ ਕਮੇਟੀ ਨੇ ਜਾਂ ਪੰਜਾਬ ਦੀ ਵਿਧਾਨ ਸਭਾ ਨੇ ਇਨ੍ਹਾਂ ਕਾਨੂੰਨਾਂ ਨੂੰ ਮੁੱਢੋਂ ਰੱਦ ਕੀਤਾ, ਸ਼ੁਰੂ ਤੋਂ ਲੈ ਕੇ ਹੁਣ ਤੱਕ ਇਸ ਦੀ ਡੱਟ ਕੇ ਮੁਖਾਲਫਤ ਕੀਤੀ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਠੀਕ ਹੈ ਕੁਝ ਲੋਕ ਮੁਖਾਲਫਤ ਕਰਦੇ ਹਨ, ਸਾਨੂੰ ਇਹ ਵੀ ਕਹਿੰਦੇ ਹਨ ਕਿ ਇਹ ਬੀ.ਜੇ.ਪੀ. ਨਾਲ ਰਲ ਗਏ, ਸੈਂਟਰ ਸਰਕਾਰ ਨਾਲ ਰਲ ਗਏ। ਸੈਂਟਰ ਸਰਕਾਰ ਜੋ ਕਹਿੰਦੀ ਹੈ, ਉਹ ਪੰਜਾਬ ਸਰਕਾਰ ਕਰਦੀ ਹੈ, ਪਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਤੱਕ ਸਾਡੀ ਪੰਜਾਬ

ਸਰਕਾਰ ਨੇ ਉਨ੍ਹਾਂ ਕਾਨੂੰਨਾਂ ਵਿੱਚੋਂ ਕਿਸੇ ਵੀ ਕਾਨੂੰਨ ਨੂੰ ਲਾਗੂ ਕਰਨ ਵਾਸਤੇ ਨੋਟੀਫਿਕੇਸ਼ਨ ਜਾਰੀ ਨਹੀਂ ਕੀਤਾ। ਪਰ ਮੈਨੂੰ ਸਮਝ ਨਹੀਂ ਆਈ ਕਿ ਦਿੱਲੀ ਸਰਕਾਰ ਦੀ ਕੀ ਮਜਬੂਰੀ ਸੀ। 23 ਨਵੰਬਰ ਵਾਲੇ ਦਿਨ ਇੱਕ ਕਾਨੂੰਨ ਨੂੰ ਜਾਰੀ ਕਰਨ ਵਾਸਤੇ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ।

(ਇਸ ਸਮੇਂ ਸਰਦਾਰ ਕੁਲਤਾਰ ਸਿੰਘ ਸੰਧਵਾਂ, ਮੈਂਬਰ, ਆਮ ਆਦਮੀ ਪਾਰਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਇੱਕ ਮਿੰਟ ਭਾਈ ਸਾਹਿਬ, ਬਹਿ ਜਾਉ। ਮੇਰੀ ਗੱਲ ਸੁਣ ਲਉ। ਕਿਉਂ ਡਿਸਟਰਬ ਕਰਦੇ ਹੋ। ਮੈਂ ਤਾਂ ਸੱਚ ਗੱਲ ਕਹਿੰਦਾ ਹਾਂ। ਜਿਹੜੀ ਝੂਠ ਲੱਗੇਗੀ ਕਹਿ ਦਿਉ। ਮੈਂ ਇੱਕ ਬੇਨਤੀ ਕਰਦਾ ਹਾਂ.......

(ਇਸ ਸਮੇਂ ਸਰਦਾਰ ਕੁਲਤਾਰ ਸਿੰਘ ਸੰਧਵਾਂ, ਮੈਂਬਰ, ਆਮ ਆਦਮੀ ਪਾਰਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਬੋਲਣਾ ਹੈ, ਮੈਂ ਇਹ ਗੱਲ ਕਹਿੰਦਾ ਹਾਂ। ਮੈਂ ਵਾਰ ਵਾਰ ਰਿਕੁਐਸਟ ਕਰਦਾ ਹਾਂ ਕਿ ਇਨ੍ਹਾਂ ਤੋਂ ਬਾਅਦ ਤੁਸੀਂ ਬੋਲਣਾ ਹੈ, ਤੁਸੀਂ ਜੋ ਮਰਜ਼ੀ ਬੋਲਿਉ। ਤੁਸੀਂ ਰਿਬੱਟ ਕਰੋ। ਉਸ ਦਾ ਤੁਸੀਂ ਜਵਾਬ ਦਿਉ।

**ਸਰਦਾਰ ਹਰਮਿੰਦਰ ਸਿੰਘ ਗਿੱਲ** : ਸਰ, ਇਹ ਹਰ ਵਾਰੀ ਡਿਸਟਰਬ ਕਰਦੇ ਹਨ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** : ਸਪੀਕਰ ਸਾਹਿਬ, ਮੇਰਾ ਸਾਰਾ ਸਮਾਂ ਹੀ ਇਨ੍ਹਾਂ ਦੇ ਝੂਠਾਂ ਦੇ ਜਵਾਬ ਤੇ ਹੀ ਲੱਗ ਜਾਵੇਗਾ। ਮੈਂ ਆਪਣੀ ਗੱਲ ਨਹੀਂ ਕਰਨੀ?

**ਮਾਨਯੋਗ ਸਪੀਕਰ** : ਉਹ ਤਾਂ ਤੁਹਾਨੂੰ ਦੇਣਾ ਪੈਣਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** : ਫਿਰ ਟਾਈਮ ਵੱਧ ਦੇ ਦਿਉ ਸਰ। ਤੁਸੀਂ ਮਾਈ ਬਾਪ ਹੋ।

**ਮਾਨਯੋਗ ਸਪੀਕਰ** : ਨਹੀਂ ਟਾਈਮ ਤਾਂ ਉਹੀ ਹੈ।

**ਸਰਦਾਰ ਹਰਮਿੰਦਰ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ 23 ਨਵੰਬਰ, 2020 ਨੂੰ ਨੋਟੀਫਿਕੇਸ਼ਨ ਜਾਰੀ ਕਰਕੇ ਇੱਕ ਐਕਟ ਲਾਗੂ ਕੀਤਾ ਗਿਆ ਹੈ, ਅੱਜ ਤੱਕ ਦਿੱਲੀ ਸਰਕਾਰ ਨੇ ਡੀ-ਨੋਟੀਫਾਈ ਨਹੀਂ ਕੀਤਾ। ਬੇਸ਼ੱਕ ਉੱਥੋਂ ਦੇ ਮੁੱਖ ਮੰਤਰੀ ਸਾਹਿਬ ਨੇ ਸਦਨ ਵਿੱਚ ਕਾਪੀਆਂ ਪਾੜ ਦਿੱਤੀਆਂ, ਲੋਕਾਂ ਨੂੰ ਕਿਹਾ ਕਿ ਮੈਂ ਬੜਾ ਵਿਰੋਧ ਕਰਦਾ ਹਾਂ ਪਰ ਅੱਜ ਤੱਕ ਇਹ ਡੀ-ਨੋਟੀਫਾਈ ਨਹੀਂ ਹੋਇਆ। ਮੈਨੂੰ ਇਹ ਦੱਸਿਆ ਜਾਵੇ ਕਿ ਸਾਡੀ ਪੰਜਾਬ ਸਰਕਾਰ, ਹਰਿਆਣਾ ਸਰਕਾਰ ਜਾਂ ਕੋਈ ਸਰਕਾਰ ਅੱਜ ਤੱਕ ਕਿਸੇ ਨੇ ਗਜ਼ਟ ਨੋਟੀਫਿਕੇਸ਼ਨ ਨਹੀਂ ਕੀਤਾ। ਇਹ ਠੀਕ ਹੈ ਕਿ

ਇਹ ਡਬਲ ਸਟੈਂਡਰਡ ਦੀਆਂ ਗੱਲਾਂ ਹਨ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਡਬਲ ਸਟੈਂਡਰਡ ਹੈ। ਇੱਥੇ ਆਣ ਕੇ ਕੁਝ ਕਹਿੰਦੇ ਹਨ ਅਤੇ ਉੱਥੇ ਜਾ ਕੇ ਕੁਝ ਕਰਦੇ ਹਨ।

(ਇਸ ਸਮੇਂ ਸਰਦਾਰ ਕੁਲਤਾਰ ਸਿੰਘ ਸੰਧਵਾਂ, ਮੈਂਬਰ, ਆਮ ਆਦਮੀ ਪਾਰਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਕਹਿ ਲੈਣ ਦਿਉ। (ਵਿਘਨ) ਤੁਸੀਂ ਵੀ ਕਹਿ ਦਿਉ।

**ਸਰਦਾਰ ਹਰਮਿੰਦਰ ਸਿੰਘ ਗੱਲ** : ਮੈਂ ਦੂਸਰੀ ਬੇਨਤੀ ਕਰਦਾ ਹਾਂ ਕਿ ਜਿਹੜੇ ਦੂਸਰੇ ਭਾਈ ਸਾਹਿਬ ਕਹਿੰਦੇ ਹਨ ਕਿ ਬੀ.ਜੇ.ਪੀ. ਨਾਲ ਰਲੇ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਿੰਨਾ ਚਿਰ, ਕਿੰਨੇ ਮਹੀਨੇ ਉਨ੍ਹਾਂ ਆਰਡੀਨੈਂਸਾਂ ਦੀ ਵਕਾਲਤ ਕਰਦੇ ਰਹੇ, ਕਿੰਨਾ ਚਿਰ.... ਅੱਜ ਵੀ ਸਾਡੇ ਕੋਲ ਵੀਡਿਉ ਕਲਿੱਪ ਮੌਜੂਦ ਹੈ, ਦੁਨੀਆਂ ਕੋਲ ਮੌਜੂਦ ਹੈ। (ਆਮ ਆਦਮੀ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਅਸੀਂ ਪ੍ਰਸੰਸਾ ਕਰਦੇ ਨਹੀਂ ਸੀ ਥੱਕਦੇ, ਕਿ ਆਰਡੀਨੈਂਸ ਬੜੇ ਹੀ ਚੰਗੇ ਹਨ, ਕਿਸਾਨਾਂ ਦੇ ਹੱਕ ਵਿੱਚ ਹਨ, ਹੁਣ ਕੀ ਗੱਲ ਹੋ ਗਈ, ਆਪਾਂ ਵਿਰੋਧ ਕਰਨ ਲੱਗ ਗਏ। ਖੈਰ ਕੋਈ ਗੱਲ ਨਹੀਂ। ਸਪੀਕਰ ਸਾਹਿਬ ਮੈਂ ਇੱਕ ਗੱਲ ਦੱਸਣਾ ਚਾਹੁੰਦਾ ਹਾਂ ਕਿ ਇਸ ਐਜੀਟੇਸ਼ਨ ਨਾਲ ਸਬੰਧਤ ਦੋ ਢਾਈ ਮਹੀਨੇ ਪੰਜਾਬ ਵਿੱਚ ਰੇਲ ਚੱਕਾ ਜਾਮ ਰਿਹਾ, ਸੜਕਾਂ ਬੰਦ ਰਹੀਆਂ, ਬਹੁਤ ਸਾਰਾ ਨੁਕਸਾਨ ਹੋਇਆ, ਸਾਡੇ ਇੰਡਸਟਰੀਅਲਿਸਟਾਂ ਦਾ, ਐਕਸਪੋਰਟਰਾਂ ਦਾ ਬਹੁਤ ਸਾਰਾ ਸਾਮਾਨ ਬਾਹਰ ਨਾ ਜਾ ਸਕਿਆ। ਬਹੁਤ ਸਾਡੇ ਵੱਡੇ ਅਫਸਰਾਂ ਨੇ ਸੀ.ਐਮ. ਸਾਹਿਬ ਨੂੰ ਜਾ ਕੇ ਕਿਹਾ ਕਿ ਸੀ.ਐਮ. ਸਾਹਿਬ ਘੱਟੋ ਘੱਟ ਪੰਜਾਬ ਦਾ 30-40 ਹਜ਼ਾਰ ਕਰੋੜ ਦਾ ਨੁਕਸਾਨ ਹੋ ਗਿਆ ਹੈ, ਦੱਸੋ ਅਸੀਂ ਕੀ ਕਰ ਸਕਦੇ ਹਾਂ। ਮੈਨੂੰ ਇਸ ਗੱਲ ਦੀ ਖੁਸ਼ੀ ਹੋਈ ਕਿ ਅਫ਼ਸਰ ਕਹਿੰਦੇ ਕਿ ਜਦੋਂ ਸਾਡੀਆਂ ਸਾਰੀਆਂ ਗੱਲਾਂ ਸੁਣ ਲਈਆਂ ਸਨ ਤਾਂ ਸੀ.ਐਮ. ਸਾਹਿਬ ਕਹਿੰਦੇ ਕਿ ਭਾਵੇਂ ਸਾਰਾ ਪੰਜਾਬ ਬਰਬਾਦ ਹੋ ਜਾਵੇ ਪਰ ਕਿਸੇ ਕਿਸਾਨ ਨੂੰ ਚਪੇੜ ਨਹੀਂ ਵੱਜਣੀ ਚਾਹੀਦੀ। (ਥੰਪਿੰਗ) ਮੈਂ ਮੁੱਖ ਮੰਤਰੀ ਸਾਹਿਬ ਦੀ ਪ੍ਰਸੰਸਾ ਕਰਦਾ ਹਾਂ। ਅਸੀਂ ਪੰਜਾਬ ਵਿੱਚ ਐਜੀਟੇਸ਼ਨਾਂ ਦੇਖੀਆਂ ਹਨ। ਪਿਛਲੀ ਵਾਰੀ 2015 ਵਿੱਚ ਗੁਰੂ ਗਰੰਥ ਸਾਹਿਬ ਦੇ ਮਾਮਲੇ ਨੂੰ ਲੈ ਕੇ ਐਜੀਟੇਸ਼ਨ ਹੋਈ, ਪਰ ਬੜੇ ਦੁੱਖ ਦੀ ਗੱਲ ਹੈ ਕਿ 12 ਅਕਤੂਬਰ ਦਾ ਮਾਮਲਾ ਸੀ ਅਤੇ 14 ਅਕਤੂਬਰ ਨੂੰ ਕੋਟਕਪੂਰੇ ਵਿੱਚ ਡਾਂਗ ਖੜਕ ਗਈ। ਸੰਧਵਾਂ ਸਾਹਿਬ ਤੁਹਾਨੂੰ ਵੀ ਪਤਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਬੈਠੇ-ਬੈਠੇ)**: ਬਿਲਕੁਲ ਠੀਕ ਹੈ ਜੀ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਮੈਨੂੰ ਸਮਝ ਨਹੀਂ ਆਉਂਦੀ ਕਿ ਅੱਜ ਤੱਕ ਜਿੰਨੀਆਂ ਵੀ ਏਜੀਟੇਸ਼ਨਾਂ, ਪਾਣੀ ਦੀ ਵਾਛੜ ਜਾਂ ਹੋਰ ਜੋ ਕੁਝ ਵੀ ਹੁੰਦਾ ਹੈ ਉਹ ਦੁਪਹਿਰ ਵੇਲੇ ਜਾਂ ਦੁਪਹਿਰ ਤੋਂ ਬਾਅਦ ਹੁੰਦਾ ਹੈ ਪਰ ਮੈਨੂੰ ਨਹੀਂ ਪਤਾ ਕਿ 6 ਵਜ ਕੇ 50 ਮਿੰਟ ਤੇ ਸਰਕਾਰ ਦੀ ਕੀ ਮਜਬੂਰੀ ਸੀ ਕਿ ਅੰਮ੍ਰਿਤਧਾਰੀ ਲੋਕਾਂ ਤੇ ਕੋਟਕਪੁਰਾ ਚੌਂਕ ਵਿੱਚ ਡਾਂਗ ਖੜਕਾਈ ਗਈ ਔਰ ਉਸ ਤੋਂ ਬਾਅਦ ਬਹਿਬਲ ਕਲਾਂ ਵਿੱਚ ਜਾ ਕੇ ਗੋਲੀਆਂ ਖੜਕਾਈਆਂ ਗਈਆਂ, ਲੋਕ ਮਾਰੇ ਗਏ। ਪਰ ਅੱਜ ਤੱਕ ਐਸੀ ਏਜੀਟੇਸ਼ਨ ਨਹੀਂ ਹੋਈ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਦੋਂ ਪੰਜਾਬ ਵਿੱਚ ਸਾਰੇ ਪਾਸੇ ਹਾਹਾਕਾਰ ਮਚੀ ਸੀ ਤੇ ਸਾਰੇ ਲੋਕਾਂ ਦਾ ਨੁਕਸਾਨ ਵੀ ਹੋ ਗਿਆ ਸੀ ਪਰ ਉਨ੍ਹਾਂ ਨੇ ਇੱਕੋ ਗੱਲ ਕਹੀ ਸੀ ਕਿ ਕਿਸਾਨ ਜੱਥੇਬੰਦੀਆਂ ਆਪਣੇ ਘਰ ਵਾਸਤੇ ਨਹੀਂ ਕਰਦੀਆਂ ਹਨ, ਉਹ ਸਾਰੇ ਲੋਕਾਂ ਵਾਸਤੇ ਕਰਦੀਆਂ ਹਨ। ਉਨ੍ਹਾਂ ਨੇ ਸਹਿਮਤੀ ਪ੍ਰਗਟ ਕੀਤੀ ਤੇ ਦਿਲੋਂ ਸਹਿਮਤੀ ਪ੍ਰਗਟ ਕੀਤੀ ਸੀ ਔਰ ਮੈਂ ਕਹਿੰਦਾ ਹਾਂ ਕਿ ਜੇ ਇਹ ਐਜੀਟੇਸ਼ਨ ਕਿਤੇ ਹੋਰ ਹੁੰਦਾ ਤਾਂ ਇਹ ਸਿਚੂਏਸ਼ਨ ਟੈਕਲ ਕਰਨੀ ਔਖੀ ਹੋ ਜਾਣੀ ਸੀ। ਸੋ, ਇਹ ਸਰਕਾਰ ਦਾ ਜੋ ਪੋਸਚਰ ਹੈ ਤੇ ਸਰਕਾਰ ਨੇ ਜੋ ਸਟੈਂਡ ਲਿਆ ਹੈ ਅਸੀਂ ਇਸ ਦੀ ਭਰਪੂਰ ਪ੍ਰਸ਼ੰਸਾ ਕਰਦੇ ਹਾਂ ਔਰ ਮੈਂ ਸਮਝਦਾ ਹਾਂ ਕਿ ਇਹੋ ਜਿਹੇ ਦ੍ਰਿੜਤਾ ਵਾਲੇ ਮੁੱਖ ਮੰਤਰੀ ਜੋ ਸੂਝਵਾਨ ਤੇ ਸਿਆਣੇ ਹਨ ਤੇ ਜਦੋਂ ਕੋਈ ਸੀਰੀਅਸ ਮੈਟਰ ਆਉਂਦਾ ਹੈ ਤਾਂ ਉਦੋਂ ਸਾਰੇ ਮਸਲੇ ਸੰਭਾਲ ਲੈਂਦੇ ਹਨ। ਮੈਂ ਇਸ ਗੱਲ ਦੀ ਪ੍ਰਸ਼ੰਸਾ ਕਰਦਾ ਹਾਂ। ਔਰ ਮੈਂ ਇਸ ਦੇ ਨਾਲ-ਨਾਲ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਅੱਜ ਅਸੀਂ ਦੇਖਦੇ ਹਾਂ ਕਿ ਕਰੋਨਾ ਦੇ ਕਰਕੇ ਬੜਾ ਸੰਕਟ ਆਇਆ। ਕਿਸਾਨੀ ਸੰਕਟ ਕਰਕੇ ਵੀ ਇੱਕ ਵਾਰ ਤਾਂ ਜਿਹੜੇ ਕਿਸਾਨ ਝੋਨਾ ਤੇ ਕਣਕ ਲਾਉਂਦੇ ਸਨ, ਉਨ੍ਹਾਂ ਨੂੰ ਪਰੇਸ਼ਾਨੀ ਹੋ ਗਈ ਸੀ ਕਿ ਪਤਾ ਨਹੀਂ ਸਾਡੀ ਕਣਕ ਤੇ ਝੋਨਾ ਕੋਈ ਖਰੀਦੇਗਾ ਜਾਂ ਨਹੀਂ ਖਰੀਦੇਗਾ। ਪਰ ਮੈਂ ਮੁੱਖ ਮੰਤਰੀ ਸਾਹਿਬ ਦੀ ਭਰਪੂਰ ਪ੍ਰਸ਼ੰਸਾ ਕਰਦਾ ਹਾਂ। ਇਨ੍ਹਾਂ ਦੀ ਜਿਹੜੀ ਆਪਣੀ USP ਹੈ ਕਿ ਇਨ੍ਹਾਂ ਨੇ ਜਦੋਂ-ਜਦੋਂ ਵੀ ਸਰਕਾਰ ਬਣਾਈ ਹੈ ਉਦੋਂ-ਉਦੋਂ ਇਨ੍ਹਾਂ ਨੇ ਕਣਕ ਤੇ ਝੋਨੇ ਦੀ ਖਰੀਦ ਬਾਕਮਾਲ ਕੀਤੀ ਹੈ ਔਰ ਬੇਸ਼ੱਕ ਇਹ ਆਮ ਤੌਰ ਤੇ ਕਿਹਾ ਜਾਂਦਾ ਸੀ ਕਿ ਜੋ APMC Act ਹੈ ਜਾਂ ਜੋ ਸਾਡਾ ਸਿਸਟਮ ਬਣਿਆ ਹੋਇਆ ਹੈ ਉਹ ਤਿੰਨ ਕਾਨੂੰਨਾਂ ਦੇ ਕਰਕੇ ਤਹਿਸ-ਨਹਿਸ ਹੋ ਜਾਵੇਗਾ। ਸਰਕਾਰ ਨੇ ਐਮ.ਐਸ.ਪੀ. ਨਹੀਂ ਦੇਣੀ, FCI ਨੂੰ disband ਕਰਨ ਦੀਆਂ ਗੱਲਾਂ ਚਲਦੀਆਂ ਹਨ ਪਰ ਇਨ੍ਹਾਂ ਸਾਰੇ ਹਾਲਾਤਾਂ ਵਿੱਚ ਪੰਜਾਬ ਵਿੱਚ ਝੋਨਾ ਆਇਆ ਤੇ ਕਿਸੇ ਨੂੰ ਪਰੇਸ਼ਾਨੀ ਨਹੀਂ ਹੋਈ। ਜੇ ਸਾਡੀ ਖਰੀਦ ਜਾਂ ਵਾਢੀ ਕਰੋਨਾ ਦੇ ਸਮੇਂ ਆਈ ਤਾਂ ਸਰਕਾਰ ਨੇ 1800 ਮੰਡੀਆਂ ਤੋਂ ਲੈ ਕੇ 4000 ਮੰਡੀ ਬਣਾ ਦਿੱਤੀਆਂ। ਕਿਸੇ ਨੂੰ ਇੱਕ ਦਿਨ ਵੀ ਮੰਡੀ ਵਿੱਚ ਨਹੀਂ ਰਹਿਣ ਦਿੱਤਾ। ਅੱਜ ਵੀ ਲੋਕ ਆਪਣੀ

ਕਣਕ ਪਾਲ ਰਹੇ ਹਨ ਔਰ ਸਰਕਾਰ ਉਸ ਕਣਕ ਨੂੰ ਖਰੀਦਣ ਦਾ ਪ੍ਰਬੰਧ ਕਰ ਰਹੀ ਹੈ ਤਾਂ ਕਿ ਕਿਸੇ ਨੂੰ ਪਰੇਸ਼ਾਨੀ ਨਾ ਹੋਵੇ। ਜਿਹੜੇ ਸਾਡੇ ਭਰਾ ਦਿੱਲੀ ਬੈਠੇ ਹਨ ਉਨ੍ਹਾਂ ਨੂੰ ਕਿਸੇ ਕਿਸਮ ਦੀ ਪਰੇਸ਼ਾਨੀ ਨਾ ਹੋਵੇ ਉਸ ਵਾਸਤੇ ਉਨ੍ਹਾਂ ਦੀ ਕਣਕ ਦਾ ਦਾਣਾ-ਦਾਣਾ ਪੰਜਾਬ ਸਰਕਾਰ ਨੇ ਖਰੀਦਣ ਦਾ ਪ੍ਰਬੰਧ ਕਰ ਦਿੱਤਾ। ਮੈਂ ਸਪੀਕਰ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੀ ਪੱਟੀ ਦੀ ਦਾਣਾ ਮੰਡੀ ਪਿਛਲੇ 35 ਸਾਲ ਤੋਂ ਪੁਰਾਣੀ ਬਣੀ ਹੈ। ਉਸ ਦੀਆਂ ਟਿਨਾਂ ਵੀ ਟੁੱਟ ਗਈਆਂ ਸੀ, ਉਸ ਦਾ ਫੜ ਵੀ ਟੁੱਟ ਗਿਆ ਸੀ, ਉਸ ਦੀ ਚਾਰ ਦਿਵਾਰੀ ਵੀ ਟੁੱਟ ਗਈ ਸੀ ਔਰ ਸਾਡੀਆਂ ਪਿਛਲੀਆਂ ਸਰਕਾਰਾਂ ਬਾਰਿਸ਼ ਦੇ ਦਰਮਿਆਨ ਵੀ ਉਨ੍ਹਾਂ ਟੁੱਟੀਆਂ ਹੋਈਆਂ ਟਿਨਾਂ ਦੇ ਥੱਲੇ ਰੈਲੀਆਂ ਕਰਦੀਆਂ ਰਹੀਆਂ ਹਨ। ਔਰ ਜਦੋਂ ਦੀ ਮੁੱਖ ਮੰਤਰੀ ਸਾਹਿਬ ਦੀ ਸਰਕਾਰ ਆਈ ਹੈ, ਹੁਣ ਤੱਕ 7 ਕਰੋੜ ਰੁਪਏ ਇਕੱਲੀ ਪੱਟੀ ਵਾਲੀ ਮੰਡੀ ਤੇ ਲਗਿਆ ਹੈ। ਉਸ ਦੇ ਫੜ ਵੀ ਬਦਲ ਗਏ, ਉਸ ਦੀਆਂ ਟਿਨਾਂ ਵੀ ਬਦਲ ਗਈਆਂ, ਉਸ ਦੇ storm sewerage ਵੀ ਪਾ ਰਹੇ ਹਾਂ, ਚਾਰ ਦਿਵਾਰੀ ਵੀ ਪਾ ਰਹੇ ਹਾਂ, ਹਰ ਤਰ੍ਹਾਂ ਦਾ ਪ੍ਰਬੰਧ ਕੀਤਾ ਹੈ। ਔਰ ਜਿਹੜਾ ਆਰ.ਡੀ.ਐਫ. ਦਾ ਰੌਲਾ ਅੱਜ ਪੈ ਰਿਹਾ ਹੈ ਕਿ ਸੈਂਟਰ ਸਰਕਾਰ ਆਰ.ਡੀ.ਐਫ. ਨਹੀਂ ਦੇਣਾ ਚਾਹੁੰਦੀ। ਸਰਕਾਰ ਨੇ ਕੁਝ ਨਹੀਂ ਪੁੱਛਿਆ ਕਿ ਫਲਾਣੀ ਸੜਕ ਕਿੱਧਰ ਨੂੰ ਜਾਂਦੀ ਹੈ ਔਰ ਉਸ ਆਰ.ਡੀ.ਐਫ. ਦੇ ਨਾਲ ਸਰਕਾਰ ਨੇ ਹੁਣ ਤੱਕ 28,815 ਕਿਲੋਮੀਟਰ ਪੰਜਾਬ ਦੀ ਸੜਕ ਦੀ ਰਿਪੇਅਰ ਕੀਤੀ, ਸਾਡੇ ਇਕੱਲੇ-ਇਕੱਲੇ ਹਲਕਿਆਂ ਵਿੱਚ ਢਾਈ-ਢਾਈ, ਤਿੰਨ-ਤਿੰਨ ਸੌ ਕਿਲੋਮੀਟਰ ਸੜਕ ਦੀ ਰਿਪੇਅਰ ਹੋਈ ਹੈ। ਔਰ ਇੱਕ ਕਿਲੋਮੀਟਰ ਤੇ 10 ਲੱਖ ਰੁਪਏ ਤੋਂ ਲੈ ਕੇ 15 ਲੱਖ ਰੁਪਏ ਤੱਕ ਖਰਚ ਆਉਂਦਾ ਹੈ। ਔਰ ਅੱਜ ਫਿਰ 200 ਕਿਲੋਮੀਟਰ ਦੀ ਰਿਪੇਅਰ ਆਈ ਹੈ। ਫਿਰ ਸਰਕਾਰ 20 ਕਰੋੜ ਰੁਪਏ ਖਰਚ ਰਹੀ ਹੈ। ਉੱਥੇ ਸੜਕ ਦੀ ਕੋਈ ਚੁਆਇਸ ਨਹੀਂ ਹੈ ਕਿ ਫਲਾਣੀ ਸੜਕ ਬਣਨੀ ਚਾਹੀਦੀ ਹੈ ਤੇ ਫਲਾਣੀ ਨਹੀਂ ਬਣਨੀ ਚਾਹੀਦੀ। ਇਸ ਕਰਕੇ ਇਹੋ ਜਿਹੀ ਸਰਕਾਰ ਨੇ ਬਿਨਾਂ ਭਿੰਨ-ਭੇਦ ਦੇ ਸਾਰੇ ਹਲਕਿਆਂ ਵਿੱਚ ਸਾਰੀਆਂ ਮਾਰਕਿਟ ਕਮੇਟੀਆਂ ਦੇ ਅੰਡਰ ਕਈ ਸਾਰੀਆਂ ਸੜਕਾਂ ਬਣਾਈਆਂ ਹਨ ਔਰ ਮੈਂ ਇਸ ਗੱਲ ਤੇ ਧੰਨਵਾਦ ਕਰਦਾ ਹਾਂ। ਔਰ ਉੱਥੇ ਪੁਲ ਵੀ ਬਣਾਏ ਹਨ, ਮੰਡੀਆਂ ਵੀ ਬਣਾਈਆਂ ਹਨ, ਸੜਕਾਂ ਵੀ ਬਣਾਈਆਂ ਹਨ, ਐਸੀ ਦੂਰਅੰਦੇਸ਼ੀ ਕਿਸੇ ਖਾਸ ਬੰਦੇ ਦੀ ਹੀ ਹੋ ਸਕਦੀ ਹੈ। ਮੈਂ ਤਾਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ। ਇੱਕ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਜੀ। ਮੇਰੇ ਮਾਨਯੋਗ ਮੈਂਬਰ ਸਾਹਿਬ, ਸੰਦੋਆ ਸਾਹਿਬ, ਬੁੱਧੀਜੀਵੀ ਹਨ, ਬੜੇ ਇੰਟੈਲੀਜੈਂਟ ਹਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਸਾਡੀਆਂ ਨਗਰ ਪਾਲਿਕਾ ਦੀਆਂ ਚੋਣਾਂ ਹੋਈਆਂ ਹਨ, ਉਨ੍ਹਾਂ ਚੋਣਾਂ ਵਿੱਚ ਹਰ ਇੱਕ ਨੇ ਆਪੋ-ਆਪਣੇ ਉਮੀਦਵਾਰ ਖੜ੍ਹੇ ਕੀਤੇ ਸੀ ਤੇ ਪੰਜਵੇਂ

ਸਾਲ ਵਿੱਚ ਜਦੋਂ ਅਸੀਂ ਪ੍ਰਵੇਸ਼ ਕਰ ਗਏ ਸੀ, ਉਸ ਵੇਲੇ ਚੋਣਾਂ ਆਈਆਂ। ਮੈਂ ਸਮਝਦਾ ਹਾਂ ਕਿ ਅਸੀਂ ਤਾਂ ਵਿੱਚ ਬੈਠੇ ਹਾਂ ਸਾਨੂੰ ਕੋਈ ਪੱਖਪਾਤ ਨਹੀਂ ਲਗਿਆ ਹੈ ਤੇ ਬੜੀ ਨਿਰਪੱਖਤਾ ਦੇ ਨਾਲ ਚੋਣਾਂ ਹੋਈਆਂ ਹਨ। ਔਰ ਨਗਰ ਪਾਲਿਕਾ, ਨਗਰ ਪੰਚਾਇਤਾਂ ਤੇ ਕਾਰਪੋਰੇਸ਼ਨਾਂ ਦੀਆਂ ਚੋਣਾਂ ਵਿੱਚ ਕਾਂਗਰਸ ਪਾਰਟੀ ਨਾਲ ਸਬੰਧਿਤ 1432 ਕੌਂਸਲਰ ਜਿੱਤੇ ਹਨ ਤੇ ਜਿਹੜੇ ਸਾਡੇ ਮਹਾਂਪੁਰਸ਼ ਕਹਿੰਦੇ ਹਨ ਕਿ ਸੈਕਿੰਡ ਆ ਗਏ ਹਾਂ, ਕਹਿੰਦੇ ਹਨ ਕਿ ਜਿਹੜਾ ਰਨਰ ਅੱਪ ਹੁੰਦਾ ਹੈ ਅੱਗੇ ਉਹੀ ਸਰਕਾਰ ਬਣਾਉਂਦਾ ਹੁੰਦਾ ਹੈ। ਉਨ੍ਹਾਂ ਦੇ ਸਿਰਫ 284 ਮੈਂਬਰ ਜਿੱਤੇ ਹਨ। ਤੇ ਜਿਹੜਾ ਇਹ ਕਹਿੰਦੇ ਹਨ ਕਿ ਜੋ ਸੈਕਿੰਡ ਆ ਗਏ ਸਰਕਾਰ ਉਸ ਦੀ ਬਣਦੀ ਹੈ ਤਾਂ ਪੰਜਾਬ ਵਿੱਚ ਜਿਹੜੇ ਆਜ਼ਾਦ 364 ਕੌਂਸਲਰ ਜਿੱਤੇ ਹਨ ਫਿਰ ਤਾਂ ਉਨ੍ਹਾਂ ਦੀ ਸਰਕਾਰ ਬਣਨੀ ਚਾਹੀਦੀ ਹੈ। ਇਹ ਕਿੱਧਰ ਦਾ ਫਾਰਮੂਲਾ ਹੈ। ਇਨ੍ਹਾਂ ਦੀ ਸੁਣ ਲਓ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਤੇ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜੈ ਕ੍ਰਿਸ਼ਨ ਸਿੰਘ ਅਤੇ ਸਰਦਾਰ ਮਨਜੀਤ ਸਿੰਘ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਦੋ ਮਿੰਟ ਸਾਹ ਲੈ ਲਓ, ਕੋਈ ਗੱਲ ਨਹੀਂ। (ਮੈਂਬਰ ਸਾਹਿਬ ਵੱਲ ਇਸ਼ਾਰਾ)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਹਾਂ ਜੀ, ਬੋਲ ਲਓ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਮੈਂ ਅੱਗੇ ਵੀ ਇੰਟਰੱਪਟ ਨਹੀਂ ਕੀਤਾ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਵਡਾਲਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਗਿੱਲ ਸਾਹਿਬ ਇੱਕ ਪੰਥਕ ਵਿਚਾਰਧਾਰਾ ਵਿਚੋਂ ਉੱਠ ਕੇ ਆਏ ਹਨ, ਸਿਆਣੇ ਹਨ, ਇਨ੍ਹਾਂ ਦੀ ਬੜਾ ਰਿਸਪੈਕਟ ਕਰਦੇ ਹਾਂ। ਇਹ ਕੁਰਬਾਨੀ ਵਾਲੇ ਸਿੰਘ ਵੀ ਹਨ ਤੇ ਇਸ ਖਾਤਰ ਇਨ੍ਹਾਂ ਦੀ ਕਦਰ ਹੈ ਪਰ ਜਿਹੜੀ ਗੱਲ ਮੈਂ ਪਹਿਲਾਂ ਕਹੀ ਨਹੀਂ, ਮੇਰੇ ਵੀਰ ਚੰਦੂਮਾਜਰਾ ਜੀ ਨੇ ਕਿਹਾ ਸੀ ਕਿ ਪੁਆਇੰਟ ਆਫ ਆਰਡਰ ਲੈ ਲਓ but he has shorten his speech. ਪਹਿਲਾਂ ਤਾਂ ਇਹ ਭੁੱਲ ਗਏ ਜੀ। ਚਲੋ ਅਸੀਂ ਸਾਰੇ ਬਾਬਾ ਬੰਦਾ ਸਿੰਘ ਬਹਾਦਰ ਜੀ ਦਾ ਦਿਨ ਮਨਾ ਰਹੇ ਹਾਂ, ਆਪਾਂ ਭਗਤ ਨਾਮਦੇਵ ਜੀ ਦਾ, ਅਚਾਰਿਆ ਜੀ ਦਾ

ਅਤੇ ਹਿੰਦ ਦੀ ਚਾਦਰ ਗੁਰੂ ਤੇਗ ਬਹਾਦਰ ਸਾਹਿਬ ਦਾ ਦਿਨ ਮਨਾ ਰਹੇ ਹਾਂ, ਬਹੁਤ ਚੰਗੀ ਗੱਲ ਹੈ ਜੀ, ਇਸ ਗੱਲ ਲਈ ਪੰਜਾਬ ਸਰਕਾਰ ਨੂੰ ਐਪਰੀਸ਼ੀਏਟ ਕਰਦੇ ਹਾਂ। ਇੱਕ ਗੱਲ ਇਹ ਸਰਕਾਰ ਵਾਲੇ ਅਤੇ ਗਿੱਲ ਸਾਹਿਬ ਭੁੱਲ ਗਏ ਜੀ, ਇਨ੍ਹਾਂ ਨੇ ਸੀ.ਐਮ. ਸਾਹਿਬ ਨੂੰ ਯਾਦ ਨਹੀਂ ਕਰਵਾਇਆ ਕਿ ਸ੍ਰੀ ਨਨਕਾਣਾ ਸਾਹਿਬ ਦਾ ਸਾਕਾ ਵੀ ਆਪਣੇ ਦੇਸ਼ ਦੇ ਇਤਿਹਾਸ ਵਿਚ ਬਹੁਤ ਹੀ ਦਰਦਨਾਕ ਅਤੇ ਬਹੁਤ ਵੱਡਾ ਇਤਿਹਾਸਿਕ ਸਾਕਾ ਸੀ। ਉਸ ਤੋਂ ਪਹਿਲਾਂ ਤਾਂ ਚਲੋ ਗੁਰਦੁਆਰਾ ਸੁਧਾਰ ਲਹਿਰ ਚੱਲੀ ਅਤੇ ਸ੍ਰੀ ਨਨਕਾਣਾ ਸਾਹਿਬ ਦੇ ਗੁਰਦੁਆਰਾ ਸਾਹਿਬ ਦਾ ਫਿਰ ਕਬਜ਼ਾ ਸਿੱਖ ਪੰਥ ਨੂੰ ਮਿਲਿਆ, ਅਕਾਲੀਆਂ ਨੂੰ, ਤੁਸੀਂ ਇਸ ਗੱਲ ਨਾਲ ਸਹਿਮਤ ਹੋਵੋਗੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣਾ ਜੱਥਾ ਭੇਜਣਾ ਚਾਹਿਆ ਤੇ ਦਿੱਲੀ ਦੀ ਸਰਕਾਰ ਨੇ "ਨਾਂਹ" ਕਰ ਦਿੱਤੀ, ਉਨ੍ਹਾਂ ਨੇ ਬੜਾ ਧੱਕਾ ਕੀਤਾ। ਤੁਸੀਂ ਦੇਖੋ ਜੀ ਆਪਾਂ ਨੌਵੇਂ ਪਾਤਸ਼ਾਹ ਜੀ ਦਾ ਸਮਾਗਮ ਮਨਾਉਣਾ ਹੈ ਜਿਸ ਧਰਤੀ ਤੋਂ ਸਪੀਕਰ ਸਾਹਿਬ ਤੁਸੀਂ ਆਏ ਹੋ ਪਰ ਆਪਾਂ 100 ਸਾਲਾ ਸ੍ਰੀ ਨਨਕਾਣਾ ਸਾਹਿਬ ਦਾ ਕਿਉਂ ਭੁੱਲ ਗਏ? ਉਹ ਕਿਉਂ ਨਹੀਂ ਆਪਾਂ ਮਨਾ ਰਹੇ? ਪੰਜਾਬ ਸਰਕਾਰ ਨੇ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਦਾ ਬਿਲਕੁਲ ਜ਼ਿਕਰ ਹੀ ਨਹੀਂ ਕੀਤਾ ਤੇ ਸਾਨੂੰ ਇਸ ਗੱਲ ਦੀ ਬੜੀ ਘਾਟ ਮਹਿਸੂਸ ਹੋ ਰਹੀ ਹੈ। ਸਪੀਕਰ ਸਾਹਿਬ, ਅਗਲੀ ਗੱਲ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਸਬੰਧੀ ਹੈ। ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲ੍ਹ ਗਿਆ, ਸੀ.ਐਮ. ਸਾਹਿਬ ਜੱਥਾ ਲੈ ਕੇ ਗਏ, ਬਾਦਲ ਸਾਹਿਬ ਗਏ, ਸਾਰੇ ਗਏ।

**ਮਾਨਯੋਗ ਸਪੀਕਰ:** ਤੁਸੀਂ ਹਾਲੇ ਬੋਲਣਾ ਹੈ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਮੈਂ ਗਵਰਨਰ ਐਡਰੈਸ ਤੇ ਬੋਲਣਾ ਨਹੀਂ ਹੈ।

**ਮਾਨਯੋਗ ਸਪੀਕਰ:** ਤੁਸੀਂ ਵਿੱਚ ਗੱਲ ਨਾ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਮੇਰੀ ਲਾਸਟ ਗੱਲ ਹੈ ਜੀ।

**ਮਾਨਯੋਗ ਸਪੀਕਰ:** ਚਲੋ ਲਾਸਟ ਗੱਲ ਕਰ ਲਓ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਮੈਂ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਬਾਰੇ ਵੀ ਇੱਕ ਗੱਲ ਹੋਰ ਕਹਿਣੀ ਹੈ ਜੀ। ਮੌਜੂਦਾ ਸਰਕਾਰ ਹੈ, ਉਹ ਸਰਦਾਰ ਨਵਜੋਤ ਸਿੰਘ ਸਿੱਧੂ ਜੀ ਬੈਠੇ ਹਨ, ਬੜੇ ਸਤਿਕਾਰਯੋਗ ਹਨ, ਇਨ੍ਹਾਂ ਦਾ ਵੀ ਰੋਲ ਹੈ ਲੇਕਿਨ ਸਰਕਾਰ ਨੇ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਨੂੰ

ਖੁਲ੍ਹਵਾਉਣ ਵਾਸਤੇ ਕੋਈ ਦੁਬਾਰਾ ਉਪਰਾਲਾ ਨਹੀਂ ਕੀਤਾ। ਸਪੀਕਰ ਸਾਹਿਬ, ਲਾਸਟ ਪੁਆਇੰਟ, ਲੋਕਲ ਬਾਡੀਜ਼ ਇਲੈਕਸ਼ਨ। ਦੇਖੋ ਤੁਸੀਂ ਮੇਰੀ ਗੱਲ ਦਾ ਗੁੱਸਾ ਨਾ ਕਰਿਓ। ਤੁਸੀਂ ਸਾਰੇ ਸਾਡੇ ਵੀਰ ਹੋ। ਠੀਕ ਹੈ, ਜਿਹੜੀ ਸਰਕਾਰ ਹੈ, ਉਸ ਦੀਆਂ ਮਿਊਂਸੀਪੈਲਟੀਆਂ, ਉਸ ਦੀਆਂ ਪੰਚਾਇਤਾਂ, ਇਹ ਵੀ ਪੰਜਾਬ ਵਿਚ ਇੱਕ ਧਾਰਨਾ ਬਣ ਗਈ ਹੈ। ਕੌਣ ਦੂਜਾ ਆਇਆ, ਕੌਣ ਤੀਜਾ ਆਇਆ, that is a different issue ਪਰ ਜਿਸ ਤਰੀਕੇ ਨਾਲ right from day one ਜਿਹੜੀ ਮਿਉਂਸਿਪਲ ਕਮੇਟੀ ਇਲੈਕਸ਼ਨ ਲਈ ਵਾਰਡਬੰਦੀ ਹੋਈ, ਵੋਟਰ ਲਿਸਟਾਂ ਬਣੀਆਂ, ਵੋਟਾਂ ਕਟਵਾਈਆਂ, ਵੋਟਾਂ ਬਣਾਈਆਂ, ਜਾਅਲੀ ਵੋਟਾਂ ਬਣਾਈਆਂ, ਧੱਕੇ ਨਾਲ ਵੋਟਾਂ ਭੁਗਤਾਈਆਂ, ਮਰੇ ਹੋਏ ਦੀਆਂ ਵੋਟਾਂ ਭੁਗਤਾਈਆਂ, ਮੇਰੀ ਗੱਲ ਸੁਣੋ ਆਪੋ-ਆਪਣੀ ਪਿੱਠ ਆਪ ਹੀ ਥਾਪੜੀ ਜਾਂਦੇ ਹੋ। ਠੀਕ ਹੈ, ਤੁਹਾਡੀ ਜਿੱਤ ਹੋਈ ਹੈ, ਲੋਕਤੰਤਰੀ ਜਿੱਤ ਹੈ, ਜਿਸ ਤਰੀਕੇ ਨਾਲ ਇਲੈਕਸ਼ਨ ਹੋਈ ਹੈ, ਉਹ ਕੋਈ ਡੈਮੋਕਰੇਟਿਕ ਸਿਸਟਮ ਨਹੀਂ ਸੀ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ, ਬੈਠੋ ਜੀ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮੇਰਾ ਇੱਕ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ:** ਕੋਈ ਪੁਆਇੰਟ ਆਫ ਆਰਡਰ ਨਹੀਂ। ਬੋਲਣ ਦਿਓ, ਡਿਸਕਸ਼ਨ ਚੱਲਣੀ ਨਹੀਂ। ਰੋੜੀ ਜੀ, ਡਿਸਕਸ਼ਨ ਚੱਲਣੀ ਨਹੀਂ। (ਵਿਘਨ..ਸ਼ੋਰ) ਤੁਸੀਂ ਸਾਰਿਆਂ ਨੇ ਬੋਲਣਾ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਜੈ ਕ੍ਰਿਸ਼ਨ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਮੈਂ ਤੁਹਾਡਾ ਵੀ ਦੱਸਦਾ ਹਾਂ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮੇਰਾ ਛੋਟਾ ਜਿਹਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ:** ਬੋਲੋ ਜੀ, ਬੋਲੋ। ਦੱਸੋ ਤੁਸੀਂ ਕੀ ਕਹਿੰਦੇ ਹੋ?

**ਸਰਦਾਰ ਜੈ ਕ੍ਰਿਸ਼ਨ ਸਿੰਘ:** *****

**Mr. Speaker:** No Point of Order. ਬੋਲੋ ਜੀ, ਅੱਗੇ ਚਲੋ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਇਸ ਦੇ ਬਾਰੇ ਜਵਾਬ ਦੇ ਦੇਵਾਂ ਜੀ?

**ਮਾਨਯੋਗ ਸਪੀਕਰ:** ਨਹੀਂ ਜੀ, ਨਹੀਂ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਮੈਂ ਇਕੱਲਿਆਂ ਨੂੰ ਮਿਲ ਕੇ ਕਹਿ ਦੇਵਾਂਗਾ।

**ਮਾਨਯੋਗ ਸਪੀਕਰ:** ਹਰਮਿੰਦਰ ਸਿੰਘ ਜੀ, ਜੇ ਜਵਾਬ ਸਵਾਲ ਵਿੱਚ ਪਵੋਗੇ ਤਾਂ ਤੁਸੀਂ ਆਪਸ ਵਿਚ ਹੀ ਕਰਦੇ ਰਹੋ, ਇਹ ਡਿਸਕਸ਼ਨ ਖਤਮ ਨਹੀਂ ਹੋਣੀ। ਹਾਊਸ ਦਾ ਕੋਈ ਅਸੂਲ ਹੈ, ਤੁਸੀਂ ਮੇਰੇ ਨਾਲ ਗੱਲ ਕਰੋ, ਉੱਧਰ ਗੱਲ ਨਾ ਕਰੋ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਬੜੀ ਅੱਛੀ ਗੱਲ ਹੈ। ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਸ੍ਰੀ ਨਨਕਾਣਾ ਸਾਹਿਬ ਦੀ ਯਾਦ ਦਿਵਾਈ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਉਹ ਗੱਲ ਕਰੋ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸ੍ਰੀ ਨਨਕਾਣਾ ਸਾਹਿਬ ਸਾਕੇ ਦੇ ਮੁੱਖ ਸ਼ਹੀਦ ਸਰਦਾਰ ਲਛਮਣ ਸਿੰਘ ਧਾਰੋਵਾਲੀ ਸਨ। ਉਹ ਧਾਰੋਵਾਲੀ ਪਿੰਡ ਦੇ ਛੇ ਬੰਦੇ ਸਨ, ਉਨ੍ਹਾਂ ਦੀ ਅਗਵਾਈ ਵਿੱਚ ਜੱਥਾ ਗਿਆ ਸੀ। ਧਾਰੋਵਾਲੀ ਪਿੰਡ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਦਾ ਪਿੰਡ ਹੈ। ਜਿਹੋ ਜਿਹਾ ਸਮਾਗਮ ਤੁਸੀਂ ਕੀਤਾ ਹੈ, ਉਸ ਤੋਂ ਵੱਡਾ ਸਮਾਗਮ ਤਾਂ ਪਿੰਡ ਧਾਰੋਵਾਲੀ ਵਿਖੇ ਹੋਇਆ ਹੈ। ਅਸੀਂ ਕਿਵੇਂ ਭੁੱਲ ਸਕਦੇ ਹਾਂ ਔਰ ਮੈਂ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ, ਸ਼ਾਇਦ ਤੁਹਾਨੂੰ ਇਤਿਹਾਸ ਦਾ ਨਾ ਪਤਾ ਹੋਵੇ। ਨਨਕਾਣਾ ਸਾਹਿਬ ਦਾ ਸਾਕਾ 1921 ਵਿੱਚ ਹੋਇਆ ਸੀ। ਉਦੋਂ ਜਿਹੜਾ ਨਰੈਣੂ ਮਹੰਤ ਸੀ, ਉਹ ਕਬਜ਼ਾ ਨਹੀਂ ਛੱਡਦਾ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਸਰਦਾਰ ਸੁੰਦਰ ਸਿੰਘ ਮਜੀਠੀਆ ਕੋਲ ਸੀ। ਉਸ ਵੇਲੇ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਦੇ ਕਾਇਮ-ਮੁਕਾਮ ਮਹਾਰਾਜਾ ਸਨ। ਨਰੈਣੂ ਮਹੰਤ ਨੇ ਉਸ ਵੇਲੇ ਦੋ ਬੰਦਿਆਂ ਨਾਲ ਗੱਲ ਕਰਨ ਦੀ ਕੋਸ਼ਿਸ਼ ਕੀਤੀ ਕਿ ਮੇਰੀ ਮਦਦ ਕੀਤੀ ਜਾਵੇ, ਮੈਨੂੰ ਬਚਾਇਆ ਜਾਵੇ। ਤੁਸੀਂ ਰਿਕਾਰਡ ਵੇਖ ਲਵੋ। ਮੈਂ ਝੂਠੀ ਗੱਲ ਨਹੀਂ ਕਰਦਾ। ਮੈਂ ਕਦੇ ਝੂਠ ਨਹੀਂ ਮਾਰਦਾ। ਬੇਸ਼ੱਕ ਨੈੱਟ ਉੱਤੇ ਸਰਚ ਕਰਕੇ ਚੈੱਕ ਕਰ ਲਵੋ। ਉਦੋਂ ਉਸ ਨੇ ਸਰਦਾਰ ਸੁੰਦਰ ਸਿੰਘ ਮਜੀਠੀਆ ਨਾਲ ਗੱਲ ਕੀਤੀ ਕਿ ਮੈਨੂੰ ਬਚਾਇਆ ਜਾਵੇ। ਸਿੱਖ ਮੈਨੂੰ ਮਾਰਨ ਵਾਸਤੇ ਤੁਰ ਪਏ ਹਨ। ** ਨੇ ਡਬਲ ਸਟੈਂਡਰਡ ਵਰਤਿਆ। ਉਨ੍ਹਾਂ ਨੇ ਕਿਹਾ ਕਿ ਕੋਈ ਗੱਲ ਨਹੀਂ ਮੈਂ ਤੇਰੀ ਮਦਦ ਕਰਾਂਗਾ।

ਦੂਸਰੇ ਪਾਸੇ, ਜਦੋਂ ਉਨ੍ਹਾਂ ਨੇ ਮਹਾਰਾਜਾ ਭੁਪਿੰਦਰ ਸਿੰਘ ਨਾਲ ਗੱਲ ਕੀਤੀ ਤਾਂ ਮਹਾਰਾਜਾ ਨੇ ਕਿਹਾ ਕਿ ਨਹੀਂ ਭਾਈ, ਮੈਂ ਗੱਲ ਵਿੱਚ ਦਖਲ ਨਹੀਂ ਦੇਣਾ ਹੈ, ਤੇਰਾ ਫਰਜ਼ ਬਣਦਾ ਹੈ ਕਿ ਤੂੰ ਸਰੰਡਰ ਕਰ, ਤੂੰ ਬਦਫੈਲੀਆ ਕਰਦਾ ਹੈ, ਤੂੰ ਸਰੰਡਰ ਕਰ। ਜੋ ਸਿੱਖ ਕਹਿੰਦੇ ਹਨ, ਉਵੇਂ ਮੰਨ। ਕਬਜ਼ਾ ਛੱਡ ਤੇ ਆਪਣੀਆਂ ਚਾਬੀਆਂ ਦੇ। ਨਨਕਾਣਾ ਸਾਹਿਬ ਤੁਹਾਨੂੰ ਤੇ ਭੁੱਲ ਗਿਆ ਹੈ। (ਸ਼੍ਰੋਮਣੀ ਅਕਾਲੀ ਦਲ ਪਾਰਟੀ ਵੱਲ ਇਸ਼ਾਰਾ) ਐਸ.ਜੀ.ਪੀ.ਸੀ. ਦਾ ਸਮਾਗਮ ਵੀ ਭੁੱਲ ਗਿਆ। ਉਹ ਤੁਸੀਂ ਪਤਾ ਨਹੀਂ ਕਿਹੜੇ ਪਿੰਡ ਜਾ ਕੇ ਸਮਾਗਮ ਕੀਤਾ। ਜਿੱਥੋਂ ਦੇ ਸ਼ਹੀਦ ਸਨ, ਉਥੇ ਧਾਰੋਵਾਲੀ ਪਿੰਡ ਤਾਂ ਸਮਾਗਮ ਨਹੀਂ ਕੀਤਾ। 156 ਬੰਦੇ ਮਾਰੇ ਗਏ ਸਨ। ਲਛਮਣ ਸਿੰਘ ਧਾਰੋਵਾਲੀ, ਨਨਕਾਣਾ ਸਾਹਿਬ ਗੁਰੂ ਦੀ ਤਾਬਿਆ ਬੈਠਾ, ਉਸ ਨੂੰ ਮਾਰ ਦਿੱਤਾ ਗਿਆ ਸੀ। ਉਸ ਨੂੰ ਜਿਊਂਦਾ ਅੱਗ ਵਿੱਚ ਸਾੜ ਦਿੱਤਾ ਗਿਆ। ਉਨ੍ਹਾਂ ਦੀ ਕਦੇ ਗੱਲ ਨਹੀਂ ਕੀਤੀ। ਆਪਾਂ ਹੋਰ ਹੀ ਗੱਲਾਂ ਵਿੱਚ ਪੈ ਗਏ ਹਾਂ। ਸਰ, ਜਿੱਥੇ ਸਮਾਗਮ ਕੀਤਾ ਹੈ, ਮੈਨੂੰ ਦੁਖ ਨਾਲ ਕਹਿਣਾ ਪੈ ਰਿਹਾ ਹੈ। ਅਖਬਾਰਾਂ ਵਿੱਚ ਵੀ ਆਇਆ ਕਿ ਬਾਬਾ ਅਵਤਾਰ ਸਿੰਘ, ਸੁਰਸਿੰਘ ਵਾਲਿਆਂ ਨੇ ਇਨ੍ਹਾਂ ਦੇ ਪ੍ਰਧਾਨ ਕੋਲੋਂ ਸਿਰੋਪਾ ਲੈਣ ਤੋਂ ਨਾਂਹ ਕਰ ਦਿੱਤੀ। ਕਹਿੰਦਾ ਮੈਂ ਸਿਰੋਪਾ ਨਹੀਂ ਲਵਾਂਗਾ ਕਿਉਂਕਿ ਤੁਹਾਡੇ ਹੱਥ ਤਾਂ ਬਰਗਾੜੀ ਦੇ ਕੇਸ ਨਾਲ ਰੰਗੇ ਹੋਏ ਹਨ। ਤੁਸੀਂ ਸਾਨੂੰ ਗੱਲਾਂ ਕਰਦੇ ਹੋ ਕਿ ਤੁਸੀਂ ਭੁੱਲ ਗਏ ਹੋ ਪਰੰਤੂ ਭੁੱਲੇ ਤਾਂ ਤੁਸੀਂ ਫਿਰਦੇ ਹੋ।(ਸ਼੍ਰੋਮਣੀ ਅਕਾਲੀ ਦਲ ਪਾਰਟੀ ਵੱਲ ਇਸ਼ਾਰਾ)।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਕੀ ਸਾਨੂੰ ਇਤਿਹਾਸ ਦਾ ਨਹੀਂ ਪਤਾ। (ਵਿਘਨ, ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਅਤੇ ਸਰਦਾਰ ਕੰਵਰਜੀਤ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਇਸ ਨੂੰ ਪਰਸਨਲ ਨਾ ਬਣਾਈਏ। (ਵਿਘਨ, ਸ਼ੋਰ) ਮੈਂ ਇੱਕ ਰਿਕੁਐਸਟ ਕਰਨੀ ਹਾਂ। ਤੁਹਾਡੇ ਬੋਲਣ ਤੋਂ ਪਹਿਲਾਂ ਇੱਕ ਰਿਕੁਐਸਟ ਕਰਨੀ ਹੈ। ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਪਰਸਨਲ ਨਾ ਬਣਾਓ। (ਵਿਘਨ, ਸ਼ੋਰ) ਚਲੋ, ਕਨਕਲੂਡ ਕਰੋ ਜੀ। ਸਰਦਾਰ ਹਰਮਿੰਦਰ ਸਿੰਘ ਗਿੱਲ ਕਨਕਲੂਡ ਕਰ ਦਿਓ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਕੁਝ ਦੋਸਤਾਂ ਨੇ ਬੜੀਆਂ ਸੈਲੀਬਰੇਸ਼ਨਾਂ ਕੀਤੀਆਂ ਕਿ ਅਸੀਂ ਅੱਠ ਮਿਊਂਸਪੈਲਿਟੀ ਦੀਆਂ ਇਲੈਕਸ਼ਨਾਂ ਮੈਜਾਰਿਟੀ ਵਿੱਚ

ਜਿੱਤ ਗਏ ਹਾਂ। ਚੰਗੀ ਗੱਲ ਹੈ ਕਿ ਜਿੱਤ ਗਏ ਹਨ। ਬਹੁਤ ਹੀ ਅੱਛੀ ਗੱਲ ਹੈ। ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਪਾਰਟੀ ਨੇ 77 ਸੀਟਾਂ ਜਿੱਤੀਆਂ ਹਨ, ਉਹ ਕਿੱਧਰ ਜਾਵੇ? ਉਨ੍ਹਾਂ ਨੂੰ ਵੀ ਤਾਂ ਸੈਲੀਬਰੇਸ਼ਨ ਕਰਨੀ ਚਾਹੀਦੀ ਹੈ। ਅਸੀਂ ਕਹਿੰਦੇ ਹਾਂ ਕਿ ਘੱਟੋ-ਘੱਟ ਸੈਕਿੰਡ ਆ ਗਏ ਹਨ।ਸੈਕਿੰਡ ਨਹੀਂ ਆਏ, ਡਿਸਟੈਂਟ ਸੈਕਿੰਡ ਆਏ ਹਨ। ਸਪੀਕਰ ਸਾਹਿਬ, ਮਾਨਯੋਗ ਮੈਂਬਰ ਕੁਲਤਾਰ ਸਿੰਘ ਸੰਧਵਾਂ, ਕੋਟਕਪੂਰੇ ਵਾਲੇ ਬੋਲਦੇ ਹਨ, ਉਨ੍ਹਾਂ ਨੂੰ ਪੁੱਛੋ ਕਿ ਇਹ ਇੱਕ ਵੀ ਮੈਂਬਰ ਆਪਣੀ ਪਾਰਟੀ ਦਾ ਜਿੱਤਾ ਸਕੇ ? ਕੋਟਕਪੂਰੇ ਵਿੱਚ 19 ਮੈਂਬਰ ਕਾਂਗਰਸ ਪਾਰਟੀ ਦੇ ਜਿੱਤੇ ਹਨ। ਅਮਨ ਅਰੋੜਾ ਜੀ ਬੜਾ ਬੋਲਦੇ ਹਨ, ਉਹ ਸੁਨਾਮ ਵਿੱਚ ਇੱਕ ਵੀ ਮੈਂਬਰ ਆਮ ਆਦਮੀ ਪਾਰਟੀ ਦਾ ਨਹੀਂ ਜਿੱਤਾ ਸਕੇ। ਉਥੇ 21 ਮੈਂਬਰ ਕਾਂਗਰਸੀ ਜਿੱਤੇ ਹਨ। ਚੀਮਾ ਸਾਹਿਬ ਬੈਠੇ ਹਨ। ਇਨ੍ਹਾਂ ਦੇ ਦ੍ਰਿੜਬਾ ਵਿੱਚ ਨਗਰ ਪੰਚਾਇਤ ਵੀ ਕਾਂਗਰਸ ਦੀ ਬਣੀ ਹੈ। ਠੀਕ ਹੈ ਗੱਲਾਂ ਕਰਨੀਆਂ ਬੜੀਆਂ ਸੌਖੀਆਂ ਹਨ। ਸਾਡੇ ਉੱਤੇ ਧਾਂਦਲੀਆਂ ਦਾ ਇਲਜ਼ਾਮ ਲਗਾਉਂਦੇ ਹਨ। ਮੈਂ ਫੈਕਟ ਦੇ ਆਧਾਰ ਤੇ ਗੱਲ ਕੀਤੀ ਹੈ। (ਵਿਘਨ, ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ, ਆਮ ਆਦਮੀ ਪਾਰਟੀ ਦੇ ਮੈਂਬਰ ਅਤੇ ਸਰਦਾਰ ਮਨਜੀਤ ਸਿੰਘ ਅਤੇ ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।

**ਮਾਨਯੋਗ ਸਪੀਕਰ:** ਬੈਠੋ, ਬੈਠੋ। ਸਾਰੇ ਬੈਠੋ। ਕਨਕਲੂਡ ਕਰ ਦਿਓ ਜੀ।(ਵਿਘਨ, ਸ਼ੋਰ)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੈਂ ਕਨਕਲੂਡ ਕਰਨ ਲੱਗਿਆ ਹਾਂ ਜੀ। (ਵਿਘਨ)

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਇਨ੍ਹਾਂ ਲਈ ਕੋਈ ਹੋਰ ਰੂਲ ਹਨ ਜੀ। ਇਨ੍ਹਾਂ ਨੂੰ ਪਰਸਨਲ ਬੋਲਣਾ ਅਲਾਓ ਹੈ ਜੀ।(ਵਿਘਨ)

**ਮਾਨਯੋਗ ਸਪੀਕਰ:** ਤੁਸੀਂ ਕਿਸ ਲਈ ਕਹਿੰਦੇ ਹੋ। ਤੁਸੀਂ ਕਾਹਦੇ ਲਈ ਕਹਿੰਦੇ ਹੋ।(ਵਿਘਨ)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਤੁਸੀਂ ਦੱਸ ਦਿਓ, ਜੇਕਰ ਕੋਈ ਜਿੱਤਿਆ ਹੈ। ਐਵੇਂ ਗੱਲਾਂ ਮਾਰੀ ਜਾਂਦੇ ਹੋ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਚਲੋ, ਇਸ ਨੂੰ ਪਰਸਨਲ ਨਾ ਬਣਾਉ। ਸਰਦਾਰ ਸਾਹਿਬ, ਪਰਸਨਲ ਨਾ ਬਣਾਉ। (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਅਤੇ ਸਰਦਾਰ ਕੰਵਰਜੀਤ ਸਿੰਘ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਚਲੋ, ਚਲੋ ਬੈਠੋ। ਪਰਸਨਲ ਨਾ ਬਣਾਉ। ਪਰਸਨਲ ਨਾ ਬਣਾਉ। ਹਾਂ ਜੀ, ਰੋਜ਼ੀ ਜੀ। ਪਰਸਨਲ ਗੱਲਾਂ ਨਾ ਕਰੋ।

**ਸਰਦਾਰ ਕੰਵਰਜੀਤ ਸਿੰਘ:** ਮੈਂ ਮੈਂਬਰ ਸਾਹਿਬ ਦੀ ਇਸ ਗੱਲ ਤੇ ਆਉਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਕਹਿੰਦੇ ਹਨ ਕਿ ਬੜੀਆਂ ਵੱਡੀਆਂ ਮਿਊਂਸਪੈਲਿਟੀ ਇਲੈਕਸ਼ਨਾਂ ਜਿੱਤੇ ਹਨ। ਮੁਕਤਸਰ ਦੇ ਵਿੱਚ ਇਨ੍ਹਾਂ ਨੇ 17 ਸੀਟਾਂ ਜਿੱਤੀਆਂ ਹਨ। ਸ਼੍ਰੋਮਣੀ ਅਕਾਲੀ ਦਲ ਪਾਰਟੀ ਨੇ 10 ਸੀਟਾਂ ਜਿੱਤੀਆਂ ਹਨ ਅਤੇ ਜਿਹੜੀਆਂ ਸੱਤ ਇਲੈਕਸ਼ਨਾਂ ਉੱਪਰ ਜਿੱਤੇ ਹਨ, ਉਨ੍ਹਾਂ ਸਾਰੀਆਂ ਤੇ ਪਰਚੇ ਕਰਵਾ ਕੇ ਐਫ.ਆਈ.ਆਰ ਦਰਜ ਕਰ ਦਿੱਤੀਆਂ ਹਨ। ਮੇਰੇ ਕੋਲ ਐਫ.ਆਈ.ਆਰ. ਦੀ ਕਾਪੀ ਕੋਲ ਹੈ। ਉਹ ਮੈਂ ਤੁਹਾਨੂੰ ਕੱਲ੍ਹ ਜ਼ੀਰੋ ਆਵਰ ਵਿੱਚ ਸਬਮਿਟ ਕਰਾਂਗਾ। ਸਾਡੇ ਜਿਹੜੇ ਉਮੀਦਵਾਰ ਸਨ, ਉਨ੍ਹਾਂ ਉੱਤੇ ਇਲੈਕਸ਼ਨ ਤੋਂ ਇੱਕ ਰਾਤ ਪਹਿਲਾਂ ਧੱਕੇ ਨਾਲ ਐਫ.ਆਈ.ਆਰ. ਕਰਕੇ ਸਾਰੇ ਪਰਿਵਾਰ ਨੂੰ ਜਿਹੜੇ ਬੱਚੇ ਵਿਦੇਸ਼ ਵਿੱਚ ਵੀ ਪੜ੍ਹਾਈ ਕਰਦੇ ਹਨ, ਉਨ੍ਹਾਂ ਉੱਪਰ ਵੀ ਐਫ.ਆਈ.ਆਰ. ਦਰਜ ਕਰ ਦਿੱਤੀ। ਸਭ ਤੋਂ ਵੱਡੀ ਸ਼ਰਮ ਵਾਲੀ ਜਿਹੜੀ ਗੱਲ ਹੈ ਕਿ ਸਾਡੇ ਮਿਊਂਸਪੈਲਿਟੀ ਇਲੈਕਸ਼ਨ ਦੇ ਉਮੀਦਵਾਰ ਦਾ ਇੱਕ ਬੇਟਾ ਆਸਟਰੇਲੀਆ ਵਿੱਚ ਹੈ, ਉਸ ਉੱਤੇ ਆਸਟਰੇਲੀਆ ਵਿੱਚ ਵੀ ਪਰਚਾ ਦਰਜ ਕਰ ਦਿੱਤਾ। ਮੁਕਤਸਰ ਵਿਖੇ ਧਾਰਾ 364 ਦਾ ਪਰਚਾ ਦਰਜ ਕੀਤਾ ਗਿਆ ਹੈ। ਦੇਖੋ, ਸ਼ਰਮ ਆਉਣੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਤੁਸੀਂ ਕਨਕਲੂਡ ਕਰੋ ਜੀ। ਸਰਦਾਰ ਹਰਮਿੰਦਰ ਸਿੰਘ ਜੀ, ਕਨਕਲੂਡ ਕਰੋ ਜੀ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਪਿਛਲੀ ਵਾਰੀ ਇਨ੍ਹਾਂ ਦੀ ਸਰਕਾਰ ਵੇਲੇ ਇਲੈਕਸ਼ਨ ਹੁੰਦੀ ਸੀ ਤਾਂ ਇਹ ਕਿਹੜਾ ਸਤਿਨਾਮ ਵਾਹਿਗੁਰੂ ਦਾ ਜਾਪ ਘੱਟ ਕਰਦੇ ਸਨ। ਇਨ੍ਹਾਂ ਨੇ ਤਾਂ ਕਿਸੇ ਦਾ ਕੁਝ ਨਹੀਂ ਛੱਡਿਆ। (ਵਿਘਨ, ਸ਼ੋਰ) ਸਰ, ਇਨ੍ਹਾਂ ਨੇ ਕਿਸੇ ਨੂੰ ਨਹੀਂ ਛੱਡਿਆ। ਇਨ੍ਹਾਂ ਨੇ ਕਿੱਥੇ ਨਹੀਂ ਧੱਕਾ ਕੀਤਾ, ਇਹ ਹੁਣ ਧੱਕੇ ਦੀ ਗੱਲ ਕਰਦੇ ਹਨ।

**ਮਾਨਯੋਗ ਸਪੀਕਰ:** ਹਾਂ ਜੀ, ਚੀਮਾ ਸਾਹਿਬ, ਚੀਮਾ ਸਾਹਿਬ। ਚੀਮਾ ਸਾਹਿਬ ਦੀ ਗੱਲ ਸੁਣ ਲਈਏ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਜਦੋਂ 2016 ਵਿੱਚ ਮਿਉਂਸਿਪਲਟੀ ਦੀ ਇਲੈਕਸ਼ਨ ਹੋਈ ਸੀ, ਜਿਹੜੇ ਸਤਿਕਾਰਯੋਗ ਵੀਰ ਸਾਹਿਬਾਨ ਪਟਿਆਲੇ ਤੋਂ ਸਨ ਉਹ ਕੈਪਟਨ ਸਾਹਿਬ ਦੇ ਗੜ੍ਹ ਵਿੱਚੋਂ, ਕੈਪਟਨ ਸਾਹਿਬ ਦੇ ਵਾਰਡ ਵਿੱਚੋਂ ਜਿੱਤੇ ਸਨ। ਜਦੋਂ 2017 ਦੀ ਮੇਨ ਇਲੈਕਸ਼ਨ ਹੋਈ ਤਾਂ ਉਸ ਤੋਂ 15 ਵੋਟਾਂ ਮਿਲੀਆਂ ਸਨ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਵਾਹ ਵਾਹ ਖੱਟੀ ਜਾ ਰਹੀ ਹੈ ਜਦੋਂ ਸਾਲ 2022 ਆਵੇਗਾ ਤਾਂ ਉਦੋਂ ਲੋਕ ਦੱਸਣਗੇ। ਇਸ ਲਈ ਜ਼ਿਆਦਾ ਰੌਲਾ ਪਾਉਣ ਦੀ ਜ਼ਰੂਰਤ ਨਹੀਂ ਹੈ।ਸਾਰੇ ਪੰਜਾਬ ਨੂੰ ਪਤਾ ਹੈ ਕਿ ਇਨ੍ਹਾਂ ਨੇ ਇਲੈਕਸ਼ਨ ਧੱਕੇ ਦੇ ਜ਼ੋਰ ਨਾਲ ਅਤੇ ਡੰਡੇ ਦੇ ਜ਼ੋਰ ਨਾਲ ਜਿੱਤੀ ਹੈ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਭਰਾ ਮੇਰਿਆ, 2022 ਵੀ ਆ ਜਾਣਾ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਕਨਕਲੂਡ ਕਰੋ ਜੀ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਜਦੋਂ ਸਾਲ 2022 ਆ ਗਿਆ ਤਾਂ ਤੁਹਾਡਾ ਤਾਂ ਕੋਈ ਵੀ ਨਹੀਂ ਆਉਣਾ। ਤੁਸੀਂ ਐਵੇਂ ਭੁਲੇਖਾ ਨਾ ਰੱਖੋ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਗਿੱਲ ਸਾਹਿਬ, ਕਨਕਲੂਡ ਕਰ ਦਿਓ। ਤੁਹਾਡਾ ਟਾਈਮ ਓਵਰ ਹੈ। ਹੁਣ ਤੁਹਾਡਾ ਟਾਈਮ ਓਵਰ ਹੈ। ਮੈਂ next speaker ਬੁਲਾਉਣਾ ਹੈ। ਤੁਸੀਂ ਇਸ ਤਰ੍ਹਾਂ ਨਾ ਕਰੋ।(ਵਿਘਨ)(ਸ਼ੋਰ)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਮੈਂ ਬਿਲਕੁਲ ਕਨਕਲੂਡ ਕਰ ਦਿੰਦਾ ਹਾਂ।

**ਮਾਨਯੋਗ ਸਪੀਕਰ:** ਦੱਸੋ, ਕੀ ਕਹਿਣਾ ਚਾਹੁੰਦੇ ਹੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ, ਮੇਰਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ:** ਬੋਲੇ ਹੀ ਨਹੀਂ ਹੋ।ਤੁਸੀਂ ਤਾਂ ਹਾਲੇ ਹੁਣ ਆਏ ਹੋ। ਤੁਹਾਡਾ ਕਾਹਦਾ ਪੁਆਇੰਟ ਆਫ ਆਰਡਰ ਹੈ। ਹਾਂ ਜੀ ਦੱਸੋ, ਮਜੀਠੀਆ ਸਾਹਿਬ, ਦੱਸੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

---

" " Expunged as ordered by the Chair.

**ਮਾਨਯੋਗ ਸਪੀਕਰ :** ਨੋ ਪੁਆਇੰਟ ਆਫ ਆਰਡਰ ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਰ, ਜਿਹੜਾ ਇਹ ਖੁਦ ** ** ਹਨ, (ਵਿਘਨ) ਅੰਗਰੇਜ਼ੀ ਸਰਕਾਰ ਦੀਆਂ ਗੱਲਾਂ ਕਰਨ ਵਾਲੇ, ਡਾਇਰ ਨੂੰ ਰੋਟੀ ਖੁਆਉਣ ਵਾਲੇ ਇਹ ਗੱਲਾਂ ਕਰ ਰਹੇ ਹਨ । ਅਸੀਂ ** ** ਨਹੀਂ। ਤੁਹਾਡਾ ਵੱਡਾ ਰਜਿਸਟਰਡ ** ** ਕੋਈ ਨਹੀਂ ।

**ਸਹਿਕਾਰਤਾ, ਜੇਲ੍ਹਾਂ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) :** ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਕਿਹਾ ਕਿ ਚੱਕ ਧਾਰੋਵਾਲੀ ਵਿੱਚ ਕੀਤਾ, ਉਨ੍ਹਾਂ ਦਾ ਜਨਮ ਪਿੰਡ ਧਾਰੋਵਾਲੀ । ਉਥੋਂ ਉਹ ਉਠ ਕੇ ਪਾਕਿਸਤਾਨ ਬਾਅਦ ਵਿੱਚ ਗਏ ਹਨ । ਤੁਸੀਂ ਕਿਵੇਂ ਕਹਿੰਦੇ ਹੋ ਕਿ ਲਛਮਣ ਸਿੰਘ ਧਾਰੋਵਾਲੀ ਦਾ ਜਨਮ ਸਥਾਨ ਨਹੀਂ ਹੈ । ਅੱਜ ਵੀ ਉਨ੍ਹਾਂ ਦਾ ਘਰ ਹੈ । ਜਿਹੜਾ ਤੁਹਾਡੇ ਕੋਲ ਰਿਕਾਰਡ ਹੈ, ਤੁਸੀਂ ਤਾਂ ਉਸ ਵੇਲੇ ਅੰਗਰੇਜ਼ਾਂ ਦੇ ਨਾਲ ਸੀ । ਤੁਸੀਂ ਨਰੈਣੂ ਨਾਲ ਸੀ । ਇਹ ਆਨ ਰਿਕਾਰਡ ਹੈ । ਅੱਜ ਵੀ ਉਨ੍ਹਾਂ ਦਾ ਉਥੇ ਘਰ ਹੈ । ਇਹ ਗੱਲ ਠੀਕ ਹੈ ਕਿ ਜਦੋਂ ਉਹ ਪਾਕਿਸਤਾਨ ਤੋਂ ਆਏ ਹਨ, ਉਨ੍ਹਾਂ ਨੂੰ ਉਥੇ ਜ਼ਮੀਨ ਅਲਾਟ ਹੋਈ ਹੈ ।

**ਮਾਨਯੋਗ ਸਪੀਕਰ :** ਰੰਧਾਵਾ ਸਾਹਿਬ, ਪਲੀਜ਼ ਬੈਠੋ, ਬੈਠੋ। ਹਾਂ ਜੀ, ਗਿੱਲ ਸਾਹਿਬ, ਕਨਕਲੂਡ ਕਰੋ। ਗਿੱਲ ਸਾਹਿਬ, ਹੁਣ ਕਨਕਲੂਡ ਕਰ ਦਿਓ ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਨੂੰ ਪੰਜ ਕੁ ਮਿੰਟ ਦਿਓ, ਮੈਂ ਇਨ੍ਹਾਂ ਦੇ ਦਾਦੇ ਪੜਦਾਦੇ ਸਾਰਿਆਂ ਦੀ ਕਹਾਣੀ ਦੱਸ ਦਿਆਂਗਾ ।

**ਮਾਨਯੋਗ ਸਪੀਕਰ :** ਪਰਸਨਲ ਨਾ ਕਰੋ ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਮੈਂ ਦੱਸਦਾ ਹਾਂ ਕਿ ਇਨ੍ਹਾਂ ਨੂੰ ਯੂ.ਪੀ. ਵਿੱਚ ਜਗੀਰਾਂ ਕਿਵੇਂ ਮਿਲੀਆਂ । ਇਨ੍ਹਾਂ ਨੂੰ ਨਹੀਂ ਪਤਾ, ਮੈਂ ਦੱਸ ਦਿੰਦਾ ਹਾਂ । ਮੈਨੂੰ ਟਾਈਮ ਤਾਂ ਦਿਓ । ਇਨ੍ਹਾਂ ਨੇ ਮੈਨੂੰ **** ਕਿਹਾ ਹੈ।

**ਮਾਨਯੋਗ ਸਪੀਕਰ :** ਕਨਕਲੂਡ ਕਰੋ ।

---

** ** Expunged as ordered by the Chair.

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਰ, ਮੈਂ ਦੱਸਦਾ ਹਾਂ ਕਿ ਇਨ੍ਹਾਂ ਨੇ ਕੀ ਕੰਮ ਕੀਤਾ ਹੈ । ਮਹਾਰਾਜਾ ਸੂਰਤਾ ਸਿੰਘ ਇਨ੍ਹਾਂ ਦੇ ਦਾਦੇ ਦਾ ਬਾਪ ਸੀ ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਇਸ **** ਨੇ ਕੀ ਕੀਤਾ ਹੈ?

**ਮਾਨਯੋਗ ਸਪੀਕਰ :** ਪਰਸਨਲ ਨਾ ਕਰੋ ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਮੇਰੀ ਗੱਲ ਤਾਂ ਹੁਣ ਸੁਣ ਲਓ । ਮੈਂ ਦੱਸਦਾ ਹਾਂ ** ** ਦੀ ਗੱਲ।

**ਮਾਨਯੋਗ ਸਪੀਕਰ :** ** ** ਸ਼ਬਦ ਐਕਸਪੰਜ ਕਰ ਦਿਓ ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਮੈਂ ਦੱਸਣਾ ਚਾਹੁੰਦਾ ਹਾਂ ਕਿ ** ** ਦਾ ਬਾਪ ਸਰਦਾਰ ਸੂਰਤਾ ਸਿੰਘ, ਉਹ ਯੂ.ਪੀ. ਵਿੱਚ ਸੀ, ਮਹਾਰਾਜਾ ਰਣਜੀਤ ਸਿੰਘ ਦੇ ਮਰਨ ਤੋਂ ਬਾਅਦ ਜਦੋਂ 1857 ਈਸਵੀ ਦਾ ਗਦਰ ਹੋਇਆ । (ਵਿਘਨ) (ਸ਼ੋਰ) ਮੈਂ ਤੁਹਾਨੂੰ ਹੁਣ ਗੱਲ ਸੁਣਾਵਾਂ ।

**ਮਾਨਯੋਗ ਸਪੀਕਰ :** ਤੁਸੀਂ ਜਵਾਬ ਦੇ ਦਿਓ । ਜਵਾਬ ਦੇ ਦਿਓ ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਪੀਕਰ ਸਾਹਿਬ, ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਤੋਂ ਬਾਅਦ ਜਦੋਂ ਸਾਲ 1857 ਦਾ ਗਦਰ ਹੋਇਆ, ਉੱਥੇ ਬਨਾਰਸ ਵਿੱਚ ਖਜ਼ਾਨਾ ਸੀ। (ਵਿਘਨ, ਸ਼ੋਰ) ਜਿਹੜਾ ਬਨਾਰਸ ਵਿੱਚ ਖਜ਼ਾਨਾ ਸੀ, ਉਦੋਂ ਅੰਗਰੇਜ਼ਾਂ ਨਾਲ ਰਲ ਕੇ ਬਨਾਰਸ ਦੇ ਖਜ਼ਾਨੇ ਨੂੰ ਬਚਾਉਣ ਦੀ ਡਿਊਟੀ, ਇਨ੍ਹਾਂ ਦੇ ** ** ਨੂੰ ਦਿੱਤੀ। ਮੈਂ ਇੱਕ ਇਤਿਹਾਸਕ ਗੱਲ ਦੱਸਣਾ ਚਾਹੁੰਦਾ ਹਾਂ।(ਵਿਘਨ) ਉਹ ਜਿਹੜਾ ਖਜ਼ਾਨਾ ਸੀ, ਉਸ ਵਿੱਚ ਮਹਾਰਾਣੀ ਜਿੰਦਾ ਦੀ ਜਿਊਲਰੀ ਸੀ। ** ** ਲੁੱਟ ਕੇ ਲੈ ਗਿਆ।

**ਮਾਨਯੋਗ ਸਪੀਕਰ :** ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਗੈਰ ਕਿਹਾ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ। ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਉਸ ਦੇ ਬਦਲੇ ਇਨ੍ਹਾਂ ਨੂੰ ਯੂ.ਪੀ. ਦੇ ਵਿੱਚ ਜਗੀਰ ਮਿਲੀ। ਉਸ ਦੇ ਬਦਲੇ ਇਨ੍ਹਾਂ ਦੇ ** ** ਨੂੰ ਜੱਜ ਬਣਾਇਆ। ਇਨ੍ਹਾਂ ਨੂੰ ਪੁੱਛੋ ਕਿ ਸਰਦਾਰ ਬਹਾਦਰ ਕਿਵੇਂ ਬਣੇ ਹਨ?

---

" " Expunged as ordered by the Chair.

ਇਨ੍ਹਾਂ ਨੂੰ ਸਰਦਾਰ ਬਹਾਦਰ ਦੀ ਉਪਾਧੀ ਕਿਵੇਂ ਮਿਲੀ ਹੈ। ਇਹ ਤਾਂ ਸਾਰਾ ** ** ਹੈ। ਜਿਨ੍ਹਾਂ ਨੇ ਅੰਗਰੇਜ਼ਾਂ ਦੀ ** ** ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀਆਂ ਸੀਟਾਂ ਦੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰਾ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ :** ਗਿੱਲ ਸਾਹਿਬ, ਹੁਣ ਕਨਕਲੂਡ ਕਰ ਦਿਓ, ਕਨਕਲੂਡ ਕਰ ਦਿਓ। (ਵਿਘਨ, ਸ਼ੋਰ)

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਰ, ਮੇਰੀ ਇੱਕ ਬੇਨਤੀ ਬੜੀ ਜ਼ਰੂਰੀ ਹੈ ਜੀ। ਮੈਂ ਕਿਤੇ ਵੱਖਰੇ ਤੌਰ ਤੇ ਇਨ੍ਹਾਂ ਦੇ ਪਰਿਵਾਰ ਦਾ ਇਤਿਹਾਸ ਦੱਸ ਦਿਆਂਗਾ ਜੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਪਰਿਵਾਰ ਦਾ ਇਤਿਹਾਸ ਇਨ੍ਹਾਂ ਨੂੰ ਲਿਖ ਕੇ ਭੇਜ ਦਿਆਂਗਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ, ਸ਼੍ਰੀ ਪਵਨ ਕੁਮਾਰ ਟੀਨੂੰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਸਦਨ ਵਿੱਚ ਕਾਫੀ ਸ਼ੋਰ ਸੀ। )

**ਮਾਨਯੋਗ ਸਪੀਕਰ :** ਇੱਕ ਮਿੰਟ ਮੇਰੀ ਗੱਲ ਸੁਣ ਲਓ। ਤੁਸੀਂ ਪਰਸਨਲ ਨਾ ਕਰੋ। ਤੁਸੀਂ ਹੋਰ ਗੱਲਾਂ ਕਰ ਲਓ। ਹੋਰ ਗੱਲਾਂ ਕਰ ਲਓ। ਮਜੀਠੀਆ ਜੀ ਤੁਸੀਂ ਪਰਸਨਲ ਨਾ ਕਰੋ। (ਵਿਘਨ...ਸ਼ੋਰ) ਗਿੱਲ ਸਾਹਿਬ, ਤੁਸੀਂ ਕਨਕਲੂਡ ਕਰੋ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਰ, ਮੇਰੀ ਬੇਨਤੀ ਹੈ ਕਿ ਪੰਜਾਬ ਦੇ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪਾਰਲੀਮੈਂਟਰੀ ਐਕਟ ਦੇ ਤਹਿਤ ਕਮੇਟੀ ਬਣੀ ਹੈ। ਇਸ ਦੀ ਮਿਆਦ 5 ਸਾਲ ਦੀ ਹੁੰਦੀ ਹੈ ਅਤੇ ਇਸ ਦੀ ਮਿਆਦ ਪੂਰੀ ਹੋਏ ਨੂੰ 4 ਸਾਲ ਉੱਪਰ ਲੰਘ ਚੁੱਕੇ ਹਨ। ਉਸ ਦੀ ਇਲੈਕਸ਼ਨ ਨਹੀਂ ਹੁੰਦੀ। ਮੈਂ ਇੱਥੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਹੀ ਉਸ ਦਾ ਸਾਰਾ ਅਕਾਊਂਟਸ ਆਡਿਟ ਕਰਦੀ ਹੈ।ਸਰਕਾਰ ਹੀ ਸਾਰਾ ਕੁਝ ਦੇਖਭਾਲ ਕਰਦੀ ਹੈ ਪਰ ਉੱਥੇ ਇੰਨੀਆਂ ਮਨਮਾਨੀਆਂ ਹੋ

ਰਹੀਆਂ ਹਨ ਕਿ ਉੱਥੇ ਹੁਣ ਜਿਹੜੇ ** ** ਬਣਾਏ ਹਨ। ਉਨ੍ਹਾਂ ਨੇ ਐਸ.ਜੀ.ਪੀ.ਸੀ. ਦੇ ਇੰਪਲਾਇਜ਼ ਪਰਸਨਲ ਸੈਕਟਰੀਜ਼ ਰੱਖਣ ਦੀ ਬਜਾਏ ...(ਵਿਘਨ..ਸ਼ੋਰ)

(ਇਸ ਸਮੇਂ (ਇਸ ਸਮੇਂ ਸ਼੍ਰੋਮਣੀ ਅਕਾਲੀ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ, ਸ਼੍ਰੀ ਪਵਨ ਕੁਮਾਰ ਟੀਨੂੰ, ਸ਼੍ਰੀ ਐਨ.ਕੇ. ਸ਼ਰਮਾ, ਸਰਦਾਰ ਮਨਪ੍ਰੀਤ ਸਿੰਘ ਇਯਾਲੀ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਐਕਸਪੰਜ ਹੋਏਗਾ, ਢਿੱਲੋਂ ਸਾਹਿਬ, ** ** ਐਕਸਪੰਜ ਹੋਏਗਾ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਰ, ਉਨ੍ਹਾਂ ਨੇ ਆਪਣੇ ਦੋ ਪੀ.ਏ. ਬਾਹਰੋਂ ਲਿਆ ਕੇ ਰੱਖੇ ਹਨ, ਉੱਥੇ 60-60 ਸਾਲ ਦੇ ਬੰਦੇ ਭਰਤੀ ਕਰਵਾ ਲਏ। ਉੱਥੇ ਆਨਰੇਰੀ ਚੀਫ ਸੈਕਟਰੀ ਦੀ ਪੋਸਟ ਕਰੀਏਟ ਕਰ ਦਿੱਤੀ। ਜਿਸ ਨੂੰ ਆਪਾਂ ਐਸ.ਜੀ.ਪੀ.ਸੀ. ਵਿੱਚ ਜਨਰਲ ਸਕੱਤਰ ਨਹੀਂ ਬਣਾ ਸਕਦੇ। ਉਸ ਨੂੰ ਇੰਪਲਾਈ ਬਣਾ ਦਿੱਤਾ ਤੇ ਵੱਡਾ ਦਫਤਰ ਉਸ ਨੂੰ ਦੇ ਦਿੱਤਾ। ਮੈਂ ਬੇਨਤੀ ਕਰਦਾ ਹਾਂ ਕਿ ਐਸ.ਜੀ.ਪੀ.ਸੀ. ਵੱਲੋਂ ਜਦੋਂ ਅਸੀਂ ਸ਼ਤਾਬਦੀਆਂ ਮਨਾਉਂਦੇ ਹਾਂ ਤਾਂ 14-14, 15-15 ਕਰੋੜ ਰੁਪਏ ਦੇ ਟੈਂਡਰ ਲਗਾ ਕੇ, ਉਹ ਗੁਰੂ ਦੀ ਗੋਲਕ ਦਾ ਪੈਸਾ ਬਰਬਾਦ ਕੀਤਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਪੁਆਇੰਟ ਆਫ ਆਰਡਰ ਸਰ।(ਵਿਘਨ)

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਰ, ਸੈਂਟਰ ਸਰਕਾਰ ਨੇ ਗੁਰਦੁਆਰਾ ਇਲੈਕਸ਼ਨ ਕਮਿਸ਼ਨ ਨਾਮਜ਼ਦ ਕਰ ਦਿੱਤਾ ਹੈ। ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਇਸ ਹਾਊਸ ਵੱਲੋਂ ਇੱਕ ਮਤਾ ਪਾਸ ਕੀਤਾ ਜਾਵੇ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਰਨਲ ਇਲੈਕਸ਼ਨ ਜਲਦੀ ਤੋਂ ਜਲਦੀ ਕਰਵਾਈ ਜਾਵੇ। ਉਨ੍ਹਾਂ ਨੂੰ ਵੀ ਪਤਾ ਲੱਗੇ ਕਿ ਕਿਹੜਾ ਜੇਤੂ ਹੁੰਦਾ ਹੈ। (ਥੰਪਿੰਗ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਹਾਂ ਜੀ, ਢੀਂਡਸਾ ਜੀ ਬੋਲੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਲੈਕਸ਼ਨ ਕਰਵਾ ਦਿੱਤੀ ਜਾਵੇ। ਹੁਣ ਤਾਂ ਇਲੈਕਸ਼ਨ ਇਨ੍ਹਾਂ ਦੀ ਸਰਕਾਰ ਨੇ ਕਰਵਾਉਣੀ ਹੈ, ਇਹੀ ਨਹੀਂ ਕਰਵਾ ਰਹੇ। ਕੇਂਦਰ ਸਰਕਾਰ ਨੇ ਜਿਹੜਾ ਕਮਿਸ਼ਨਰ ਅਪੁਆਇੰਟ ਕੀਤਾ ਹੈ, ਉਸ ਨੂੰ ਅੱਜ ਤੱਕ ਸਰਕਾਰ ਨੇ ਦਫਤਰ ਹੀ ਨਹੀਂ ਦਿੱਤਾ, ਸਟਾਫ ਨਹੀਂ ਦਿੱਤਾ। ਇਹ ਦਿਖਾਉਣ ਨੂੰ ਕੁਝ ਹੋਰ ਕਹਿ ਰਹੇ ਹਨ ਤੇ ਅਸਲ ਵਿੱਚ ਕੁਝ ਹੋਰ ਹੈ। ਇਹ ਆਪਸ ਵਿੱਚ ਰਲੇ ਹੋਏ ਹਨ, ਜਾਣ ਕੇ ਚੋਣਾਂ ਨਹੀਂ ਹੋ ਰਹੀਆਂ। ਅੱਜ ਤੱਕ ਤਾਂ ਇਹ ਚੋਣਾਂ ਸ਼ੁਰੂ ਹੋ ਜਾਣੀਆਂ ਸਨ। ਇਹ ਚੋਣ ਕਿਉਂ ਨਹੀਂ ਕਰਵਾਈ ਜਾ ਰਹੀ? ( ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਚਾਰ ਮਹੀਨੇ ਹੋ ਗਏ ਹਨ, ਇਲੈਕਸ਼ਨ ਕਮਿਸ਼ਨਰ ਨੂੰ ਦਫਤਰ ਨਹੀਂ ਦਿੱਤਾ, ਸਟਾਫ ਵੀ ਨਹੀਂ ਦਿੱਤਾ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਗਿੱਲ ਸਾਹਿਬ, ਤੁਹਾਡਾ ਹੋ ਗਿਆ। ਤੁਸੀਂ ਕਨਕਲੂਡ ਕਰੋ, ਖਤਮ ਕਰੋ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਸਰਦਾਰ ਹਰਮਿੰਦਰ ਸਿੰਘ ਗਿੱਲ :** ਮੈਂ ਕਨਕਲੂਡ ਕਰ ਰਿਹਾ ਹਾਂ ਸਰ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਪਿਛਲੇ ਚਾਰ ਸਾਲਾਂ ਵਿੱਚ ਲੋਕ ਹਿੱਤਾਂ ਦੇ ਵਾਸਤੇ ਵੱਡੇ ਵੱਡੇ ਸੰਕਟਾਂ ਦੇ ਵਿੱਚ ਜਿਹੜੀ ਭੂਮਿਕਾ ਨਿਭਾਈ ਹੈ ਔਰ ਮੈਨੂੰ ਇਹ ਵਿਸ਼ਵਾਸ ਨਹੀਂ, ਮੈਨੂੰ ਇਹ ਪੱਕਾ ਯਕੀਨ ਹੈ ਕਿ ਆਉਣ ਵਾਲੇ 2022 ਵਿੱਚ ਦੁਬਾਰਾ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਵਿੱਚ ਸਰਕਾਰ ਬਣੇਗੀ। ਮੈਂ ਇਨ੍ਹਾਂ ਨੂੰ ਕਹਿਣਾ ਚਾਹਾਂਗਾ ਕਿ ਭਾਗ ਬਿਕਰਮ ਭਾਗ, ਫੇਰ ਕੈਪਟਨ ਆ ਗਿਆ ਏ।

**ਮਾਨਯੋਗ ਸਪੀਕਰ** : ਹਾਂ ਜੀ। ਕੁਲਤਾਰ ਸਿੰਘ ਸੰਧਵਾਂ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** (ਕੋਟਕਪੂਰਾ) : ਧੰਨਵਾਦ ਸਪੀਕਰ ਸਾਹਿਬ।

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।

ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।।

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।।

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।।

ਇਹ ਤਾਂ ਕਰਮਾਂ ਦੀ ਗੱਲ ਹੀ ਹੈ ਜੀ। ਇੱਥੇ ਆਪਾਂ ਜਿੰਨੇ ਮਰਜ਼ੀ ਝੂਠ ਬੋਲ ਲਈਏ। ਅਸੀਂ ਤਾਂ ਰੋਜ਼ ਇਸ ਆਸ਼ੇ ਨੂੰ ਲੈ ਕੇ ਚਲਦੇ ਹਾਂ ਕਿ ਨਾ ਤਾਂ ਅਸੀਂ ਪਵਨ ਦੀ ਕੋਈ ਗੱਲ ਕੀਤੀ ਹੈ ਜੀ। ਵਾਤਾਵਰਨ ਨੂੰ ਸਾਡੇ ਕਿਸਾਨਾਂ ਨੇ ਵਤਾਵਾਰਨ ਨੂੰ ਬਚਾਉਣ ਵਾਸਤੇ ਜਿਨ੍ਹਾਂ ਨੇ ਪਰਾਲੀ ਨੂੰ ਅੱਗ ਨਹੀਂ ਲਗਾਈ ਅਤੇ ਇਸ ਕਰਕੇ ਸਫਰ ਕੀਤਾ। ਇਸ ਗਵਰਨਰ ਐਡਰੈੱਸ ਦੇ ਵਿੱਚ ਜਿਹੜਾ ਗਵਰਨਰ ਸਾਹਿਬ ਤੋਂ ਝੂਠ ਬੁਲਾਇਆ ਗਿਆ ਹੈ। ਉਨ੍ਹਾਂ ਲੋਕਾਂ ਨੂੰ ਅਜੇ ਤੱਕ ਕੁੱਝ ਦਿੱਤਾ ਹੀ ਨਹੀਂ ਗਿਆ ਜੀ, ਉਨ੍ਹਾਂ ਕਿਸਾਨਾਂ ਨੂੰ। ਉਨ੍ਹਾਂ ਨੇ ਸਫਰ ਕੀਤਾ। ਪਾਣੀ ਦੀ ਗੱਲ ਕਰਦੇ ਹੋ। ਪਾਣੀ ਵਾਸਤੇ ਗਵਰਨਰ ਐਡਰੈੱਸ ਵਿੱਚ ਦੱਸਿਆ ਗਿਆ ਹੈ ਕਿ ਅਸੀਂ ਦੋ ਹਜ਼ਾਰ ਕਰੋੜ ਰੁਪਏ ਦੇ ਸਰਫੇਸ ਵਾਟਰ ਦੇ ਰਹੇ ਹਾਂ। ਸ਼ਹਿਰਾਂ ਵਿੱਚ ਪਾਈਪਾਂ ਪਾ ਦਿੱਤੀਆਂ ਜੀ। ਸਪੀਕਰ ਸਾਹਿਬ ਤੁਹਾਡੇ ਰਾਹੀਂ ਮੈਂ ਦੱਸਣਾ ਚਾਹੁੰਦਾ ਹਾਂ। ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ। ਇਨ੍ਹਾਂ ਨੂੰ ਸਾਰਾ ਪਤਾ ਹੈ ਜੀ। ਇਨ੍ਹਾਂ ਨੂੰ ਤਾਂ ਇਹ ਵੀ ਪਤਾ ਕਿ ਕਿੱਥੇ ਰੇਤਾ ਕਿੰਨੇ ਫੁੱਟ ਹੈ। ਸਭ ਪਤਾ ਇਨ੍ਹਾਂ ਨੂੰ। ਜਿਹੜਾ ਪਾਣੀ ਇਨ੍ਹਾਂ ਨੇ ਸਪਲਾਈ ਕਰਨਾ ਹੈ ਜੀ, ਉਸ ਪਾਣੀ ਵਾਸਤੇ ਪਿਛਲੇ 20-25 ਸਾਲਾਂ ਤੋਂ ਰੌਲਾ ਪੈ ਰਿਹਾ ਹੈ ਕਿ ਉਹ ਪਾਣੀ ਜਿਹੜੇ ਇੱਕ ਕਰੋੜ ਤੋਂ ਵੱਧ ਲੋਕ ਪੀਂਦੇ ਹਨ। ਪੂਰਾ ਪੰਜਾਬ ਪੀਂਦਾ ਹੈ। ਰਾਜਸਥਾਨ ਦੇ ਲੋਕ ਵੀ ਪੀਂਦੇ ਹਨ। ਆਪਾਂ ਕੈਂਸਰ ਪਿਲਾ ਰਹੇ ਹਾਂ। ਔਰ ਉਸ ਦਾ ਸਿੱਧਾ-ਸਿੱਧਾ ਪਤਾ ਲਗਦਾ ਹੈ ਕਿ ਐਕੁਏਟਿਕ ਲਾਈਫ ਹੈ ਨਹੀਂ ਪਾਣੀ ਵਿੱਚ। ਉਹ ਕਿਉਂ ਨਹੀਂ। ਉਹ ਇਸ ਕਰਕੇ ਨਹੀਂ ਸਪੀਕਰ ਸਾਹਿਬ ਕਿ ਅਸੀਂ ਬੁੱਢੇ ਨਾਲੇ ਦੇ ਵਿੱਚੋਂ ਬਟਾਲਾ ਦੀਆਂ ਫੈਕਟਰੀਆਂ ਦਾ, ਲੁਧਿਆਣੇ ਦੀਆਂ ਫੈਕਟਰੀਆਂ ਦਾ ਸਤਲੁਜ ਦੇ ਵਿੱਚ, ਬਿਆਸ ਦੇ ਵਿੱਚ ਅਸੀਂ ਇੱਕ ਵੀ ਐਸਾ ਕਦਮ ਨਹੀਂ ਪੁੱਟਿਆ ਕਿ ਪਾਣੀ ਜ਼ਹਿਰੀਲਾ ਹੋਣੋ ਰੋਕੀਏ। ਧਰਤੀ ਦੀ ਕੀ ਗੱਲ ਕਰਦੇ ਹਾਂ। ਆਹ ਜਿਹੜਾ ਤੁਹਾਡਾ ਰੋਪੜ ਵਾਲਾ ਪੁਲ ਹੈ। ਤੁਸੀਂ ਲੰਘਦੇ ਹੀ ਹੋ ਉੱਥੋਂ। ਉਹ ਐਨਾ ਖੁਰਚ ਖੁਰਚ ਕੇ ਡੂੰਘਾ ਕਰ ਦਿੱਤਾ ਕਿ ਉਹ ਪੁਲ ਹੀ ਡਿੱਗਣਾ ਸ਼ੁਰੂ ਹੋ ਗਿਆ ਹੈ। ਬਿਜਲੀ ਦੇ ਖੰਭੇ ਖਰਾਬ ਕਰ ਦਿੱਤੇ। ਸੀ.ਐਮ. ਸਾਹਿਬ ਫੋਟੋਆਂ ਤਾਂ ਖਿੱਚ ਲੈਂਦੇ ਹਨ। ਹੈਲੀਕਾਪਟਰ ਵਿੱਚ ਬੈਠ ਕੇ ਦੱਸ ਦਿੰਦੇ ਹਨ ਕਿ ਮਾਈਨਿੰਗ ਹੋ ਰਹੀ ਹੈ। ਉਹ ਤਾਂ ਇਹ ਵੇਖਣ ਜਾਂਦੇ ਹਨ ਕਿ ਮਾਈਨਿੰਗ ਘੱਟ ਤਾਂ ਨਹੀਂ ਹੋ ਰਹੀ ਕਿਤੇ। ਰੋਕ ਤਾਂ ਦਿਓ। ਕਮਾਲ ਦੀ ਗੱਲ ਹੈ। ਸੋ ਅੱਜ ਵੈਸੈ ਤਾਂ ਗੱਲਾਂ ਬਹੁਤ ਹੋ ਗਈਆਂ। ਮੈਂ ਇੱਕੋ ਗੱਲ ਕਰਨੀ ਚਾਹੁੰਦਾ ਹਾਂ। ਜੋ ਸੁਣਨਾ ਚਾਹੋ ਤੋ ਬੋਲ ਉਠੇਂਗੇ ਅੰਧੇਰੇ ਭੀ, ਨਾ ਸੁਣਨਾ ਚਾਹੋ ਤੋਂ ਦਿਲ ਕੀ ਸਦਾ ਸੁਨਾਈ ਨਾ ਦੇ। ਐਸ.ਜੀ.ਪੀ.ਸੀ. ਦੀ ਇਲੈਕਸ਼ਨ ਦੀ ਗੱਲ ਹੋਈ ਹੈ। ਕਰਵਾਉਣੀ ਚਾਹੀਦੀ ਹੈ। ਧਰਮੀ ਬੰਦੇ ਉੱਥੇ ਜਾਣ। ਉੱਥੇ ਸ਼ਰਾਬਾਂ ਵੇਚਣ ਵਾਲੇ, ਨਸ਼ੇ ਵੇਚਣ ਵਾਲੇ ਨਾ ਜਾਣ। ਆਹ ਜਿਹੜਾ ਹਾਲਾਤ ਹੋਇਆ, ਠੀਕ ਹੈ ਬੇ-ਅਦਬੀ ਦੀ ਗੱਲ ਕੀਤੀ ਹੈ ਗਿੱਲ ਸਾਹਿਬ ਨੇ। ਗਿੱਲ ਸਾਹਿਬ ਕੀਤਾ ਕੀ। ਆਪਾਂ ਸਾਰੇ ਝੋਲੀਆਂ ਅੱਡੀਆਂ ਸੀ ਕੀ ਹੋਇਆ। ਕੀਤਾ ਕੀ ਬੇ-ਅਦਬੀ ਵਾਲਿਆਂ ਦਾ? ਉਹ ਸਾਰੇ ਉੱਧਰ ਤੁਰੇ ਫਿਰਦੇ ਹਨ। ਐਸ.ਜੀ.ਪੀ.ਸੀ. ਦੇ

ਲਈ ਇਲੈਕਸ਼ਨ ਸਪੀਕਰ ਸਾਹਿਬ, ਤੁਸੀਂ ਇਲੈਕਸ਼ਨ ਕਮਿਸ਼ਨ ਅਪਆਊਂਟ ਕਰ ਦਿੱਤਾ। ਸਰਕਾਰ ਨੇ ਹੀ ਉਸ ਨੂੰ ਦਫਤਰ ਅਤੇ ਸਟਾਫ ਦੇਣਾ ਹੈ ਜੀ। ਸਪੀਕਰ ਸਾਹਿਬ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਉਸ ਨੂੰ ਦਫਤਰ ਤਾਂ ਦੇ ਦਿਓ। ਉਸ ਨੂੰ ਸਟਾਫ ਤਾਂ ਦੇ ਦਿਓ। ਕਿ ਰਲ ਮਿਲ ਕੇ ਹੀ ਚਲਾਈ ਜਾਣਾ ਕੰਮ ਜੀ। ਨੂਰਾ ਕੁਸ਼ਤੀ। ਪੰਜਾਬ ਦੇ ਲੋਕ ਦੇਖ ਰਹੇ ਹਨ ਸਾਰਾ ਕੁੱਝ। ਸਾਰਾ ਕੁੱਝ ਦੇਖ ਰਹੇ ਹਨ ਪੰਜਾਬ ਦੇ ਲੋਕ। ਬਾਕੀ ਕਿਸਾਨ ਅੰਦੋਲਨ ਦੇ ਚਲਦਿਆਂ ਪੰਜਾਬ ਦੀ ਕੈਪਟਨ ਸਰਕਾਰ ਦਾ ਫਰਜ਼ ਬਣਦਾ ਸੀ ਕਿ ਪੰਜਾਬ ਦੇ ਕਿਸਾਨਾਂ ਦੀ ਬਾਂਹ ਫੜਦੀ। ਨਾਅਰੇ ਅਸੀਂ ਬਹੁਤ ਲਗਾਏ ਹਨ। ਅਸੀਂ ਵੀ ਲਗਾਏ ਹਨ। ਇਨ੍ਹਾਂ ਨੇ ਵੀ ਲਗਾ ਦਿੱਤੇ ਨਾਅਰੇ ਤਾਂ। ਕਿਸਾਨ ਅੰਦੋਲਨ ਜ਼ਿੰਦਾਬਾਦ। ਕਿਸਾਨ ਦੀ ਬਾਂਹ ਤਾਂ ਫੜਨੀ ਸੀ। ਮੈਂ ਮਾਨਯੋਗ ਸਪੀਕਰ ਸਾਹਿਬ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਾਂਹ ਫੜਦੇ ਫੜਦੇ ਬਾਂਹ ਮਰੋੜ ਦਿੱਤੀ। ਉਹ ਕਿਰਪਾਲ ਸਿੰਘ, ਉਹ ਜਗਤਾਰ ਸਿੰਘ ਖੁਦਕੁਸ਼ੀ ਇਸ ਕਰਕੇ ਕਰ ਗਏ ਕਿਉਂਕਿ ਉਨ੍ਹਾਂ ਨੂੰ ਕੋਆਪਰੇਟਿਵ ਸੁਸਾਇਟੀ ਨੇ ਨੋਟਿਸ ਭੇਜਿਆ ਕਿ ਤੁਹਾਡੀ ਜ਼ਮੀਨ ਦੀ ਕੁਰਕੀ ਕਰ ਦੇਵਾਂਗੇ। ਸਪੀਕਰ ਸਾਹਿਬ ਇਹ ਨਹੀਂ ਹੋਣਾ ਚਾਹੀਦਾ। ਇਹ ਸਾਨੂੰ ਬਿਲਕੁਲ ਵੀ ਮਨਜ਼ੂਰ ਨਹੀਂ। ਬਾਂਹ ਫੜਨ ਦੀ ਥਾਂ ਤੇ ਬਾਂਹ ਮਰੋੜੀ ਜਾ ਰਹੀ ਹੈ ਪੰਜਾਬ ਦੇ ਕਿਸਾਨ ਦੀ। ਬਾਕੀ ਮੇਰੇ ਸ਼ਹਿਰ ਕੋਟਕਪੂਰੇ ਦੀ ਗੱਲ ਕਰ ਲਵੋ। ਜਦੋਂ ਸਰਕਾਰ ਬਣੀ 2017 ਦੇ ਵਿੱਚ। ਪਹਿਲੇ ਦੋ ਚਾਰ ਲੈਟਰਾਂ ਦੇ ਵਿੱਚ ਮੈਂ ਉਹ ਲੈਟਰ ਲਿਖੇ ਕਿ ਸ਼ਹਿਰ ਦੀਆਂ ਕੁਝ ਬਸਤੀਆਂ ਐਸੀਆਂ ਹਨ ਕਿ ਜਿੱਥੇ ਹਾਈ ਟੈਨਸ਼ਨ ਵਾਇਰਜ਼ ਜਾ ਰਹੀਆਂ ਹਨ ਔਰ ਉੱਥੇ ਐਕਸੀਡੈਂਟ ਹੁੰਦੇ ਹਨ, ਗਰੀਬਾਂ ਦੇ ਬੱਚੇ ਮਰ ਰਹੇ ਹਨ। ਇੱਕ ਬਸਤੀ ਦੇ ਵਿੱਚ ਤਾਂ 16 ਬੱਚੇ ਮਰ ਗਏ ਲੇਕਿਨ ਸਰਕਾਰ ਵੱਲੋਂ ਕੋਈ ਕੰਮ ਨਹੀਂ ਕੀਤਾ ਗਿਆ। ਕਮ ਸੇ ਕਮ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਗਵਰਨਰ ਸਾਹਿਬ ਤੋਂ **** ਤਾਂ ਬਹੁਤ ਬੁਲਾ ਲਿਆ ਮਾੜਾ ਮੋਟਾ ਪੁੰਨ ਦਾ ਕੰਮ ਹੀ ਕਰਾ ਲਓ ਉਨ੍ਹਾਂ ਪਰਿਵਾਰਾਂ ਨੂੰ ਕੋਈ ਮੁਆਵਜ਼ਾ ਹੀ ਦੇ ਦਿਓ ਔਰ ਸਰਕਾਰ assure ਕਰ ਦੇਵੇ ਕਿ ਹਾਈ ਟੈਨਸ਼ਨ ਵਾਇਰਜ਼ ਹਟਾ ਦਿੱਤੀਆਂ ਜਾਣਗੀਆਂ। ਗਰੀਬਾਂ ਨੂੰ ਅਸੀਂ ਘਰ ਦੇਣੇ ਹਨ ਨਹੀਂ ਤੁਸੀਂ 5-5 ਮਰਲੇ ਦਾ ਕੁਝ ਕੀਤਾ। ਲਾਰੇ ਲਾ ਕੇ ਤੁਸੀਂ ਫਿਰ ਉਹ ਬੰਦਾ ਲੈ ਆਉਂਦਾ, ਲਾਰੇ ਲਾਉਣ ਵਾਲਾ। ਕਹਿੰਦੇ ਹਨ ਕਿ ਰੁਜ਼ਗਾਰ ਦੇਣੇ ਹਨ। ਉਸ ਦੇ ਨਾਲ ਤੁਸੀਂ 60 ਬੰਦਿਆਂ ਨੂੰ ਹੋਰ ਰੁਜ਼ਗਾਰ ਦੇ ਦਿੱਤਾ। ** **, ਲੋਕ ਇਹ ਕਹਿੰਦੇ ਹਨ। ਉਸ ਦੇ ਨਾਲ ਹੋਰ 60 ਬੰਦਿਆਂ ਨੂੰ ਰੁਜ਼ਗਾਰ ਦੇ ਦਿੱਤਾ। ਸਾਨੂੰ ਇਹ ਹੀ ਦੱਸ ਦਿੱਤਾ ਜਾਵੇ ਕਿ ਉਹ ਪੰਜਾਬ ਦੇ ਹਨ ਕਿ ਬਿਹਾਰ ਦੇ, ਜਿਨ੍ਹਾਂ ਹੋਰ 60 ਬੰਦਿਆਂ ਨੂੰ ਰੁਜ਼ਗਾਰ ਦਿੱਤਾ। ਕਮਾਲ ਦੀ ਗੱਲ ਹੈ। ਰੁਜ਼ਗਾਰ ਪੰਜਾਬੀਆਂ ਨੂੰ ਦੇਣਾ ਸੀ।

**ਮਾਨਯੋਗ ਸਪੀਕਰ :** ** ਦਾ ਨਾਮ ਵੀ ਐਕਸਪੰਜ ਕਰ ਦਿਓ। ** ਦਾ ਨਾਮ ਵੀ ਐਕਸਪੰਜ ਕਰ ਦਿਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮਾਨਯੋਗ ** ** ਦਾ ਨਾਮ, ਇਹ ਵੀ ਕਹੋ ਵਿੱਚ ** ਦਾ ਨਾਮ ਐਕਸਪੰਜ ਕਰ ਦਿਓ। ਇਸ ਦੇ ਵਿੱਚ ਲਿੱਖ ਦਿਓ ਜੀ ਕਿਉਂਕਿ ਉਸ ਦੇ ਕਰਕੇ ਮੈਂ ਨਿੱਜੀ ਤੌਰ ਤੇ ਸੀ.ਐਮ. ਸਾਹਿਬ ਦਾ ਬਹੁਤ ਸਤਿਕਾਰ ਕਰਦਾ ਹਾਂ। ਮੇਰੇ ਸਤਿਕਾਰਯੋਗ ਦਾਦਾ ਜੀ ਦੇ ਚਹੇਤੇ ਬੰਦੇ ਸੀ, ਬਹੁਤ ਸਤਿਕਾਰ ਕਰਦਾ ਹਾਂ ਆਨ ਰਿਕਾਰਡ ਕਹਿ ਰਿਹਾ ਹਾਂ। ਲੇਕਿਨ ਉਸ ਦੇ ਕਰਕੇ ਸਦੀਆਂ ਤੱਕ ਬੇਅਦਬੀ ਦਾ ਦਾਗ ਨਹੀਂ ਲੈਣਾ ਜਿਹੜਾ ਇਨ੍ਹਾਂ ਨੇ ਗੁਟਕਾ ਸਾਹਿਬ ਨੂੰ ਹੱਥ ਲਗਾਇਆ, ਉਹ ਉਸ ਬੰਦੇ ਨੇ ਕਰਾਇਆ ਜਿਸ ਦਾ ਨਾਂਅ ਤੁਸੀਂ ਐਕਸਪੰਜ ਕਰਵਾਉਣ ਦੀ ਗੱਲ ਕਰ ਰਹੇ ਹੋ। ਹੁਣ ਨਸ਼ੇ ਦੀ ਗੱਲ ਕਰਦੇ ਹਾਂ। ਪੰਜਾਬ ਦੇ ਵਿੱਚ ਨਸ਼ਿਆਂ ਦੇ ਨਾਲ ਇੰਨੀਆਂ ਮੌਤਾਂ ਹੋ ਜਾਂਦੀਆਂ ਹਨ ਅਤੇ ਪੁਲਿਸ ਵਾਲੇ ਉਨ੍ਹਾਂ ਪੱਤਰਕਾਰਾਂ ਨੂੰ ਜਿਹੜੇ ਪੱਤਰਕਾਰ ਨਸ਼ਿਆਂ ਨਾਲ ਮਰਨ ਵਾਲਿਆਂ ਦੀ ਰਿਪੋਰਟ ਕਰਨ ਜਾਂਦੇ ਹਨ, ਉਨ੍ਹਾਂ ਨੂੰ ਅੰਦਰ ਦੇ ਦਿੰਦੇ ਹਨ। ਆਹ ਅਸੀਂ ਨਸ਼ੇ ਦੇ ਖਿਲਾਫ਼ ਕੰਮ ਕਰਾਂਗੇ। ਪੰਜਾਬ ਦੇ ਵਿੱਚ ਸਾਡੀ ਪ੍ਰੈਸ ਵੀ ਫਰੀ ਨਹੀਂ ਰਹਿਣ ਦਿੱਤੀ। ਮੈਂ ਬਹੁਤ ਅਫ਼ਸੋਸ ਦੇ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਲਾਅ ਐਂਡ ਆਰਡਰ ਦੇ ਨਾਂਅ ਤੇ ਕੁਝ ਵੀ ਨਹੀਂ ਕੀਤਾ, ਦੱਸਿਆ ਵੀ ਨਹੀਂ। ਇਹ ਹੁਣ ਰੋੜੀ ਸਾਹਿਬ ਬੋਲ ਕੇ ਗਏ ਹਨ। ਇੱਕ ਬੰਦੇ ਦੇ ਸ਼ਰੇਆਮ ਗੋਲੀਆਂ ਮਾਰੀਆਂ ਜਾਂਦੀਆਂ ਹਨ ਔਰ ਉਹ ਵੀਡੀਓ ਦੇ ਵਿੱਚ ਕਹਿੰਦਾ ਹੈ ਕਿ ਮੈਨੂੰ ਡੀ.ਐਸ.ਪੀ. ਨੇ ਉਕਸਾਇਆ ਔਰ ਗੋਲੀ ਮਾਰਨ ਵਾਲੇ ਨੂੰ। ਉਸ ਡੀ.ਐਸ.ਪੀ. ਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਸਪੀਕਰ ਸਾਹਿਬ, ਇਹ ਨਾ ਕਰਾਓ ਜੀ। ਤੁਸੀਂ ਸਰਕਾਰ ਨੂੰ ਬੇਨਤੀ ਕਰੋ ਕਿ ਉਹ ਲਾਅ ਐਂਡ ਆਰਡਰ ਵੀ ਠੀਕ ਕਰੇ। ਉਹ ਤਾਂ **** ਮਾਰ ਗਏ ਹਨ ਮਾਨਯੋਗ ਗਵਰਨਰ ਸਾਹਿਬ ।

**ਮਾਨਯੋਗ ਸਪੀਕਰ:** ਤੁਸੀਂ ਕਨਕਲੂਡ ਕਰੋ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਤੁਸੀਂ 10 ਮਿੰਟ ਦਿੱਤੇ ਸੀ।

**ਮਾਨਯੋਗ ਸਪੀਕਰ:** ਤੁਹਾਡੀ ਪਾਰਟੀ ਨੇ ਤੁਹਾਨੂੰ 05 ਮਿੰਟ ਦਿੱਤੇ ਹਨ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਇਹ ਨਾ ਕਰੋ, ਤੁਸੀਂ ਹੁਣ।

**ਮਾਨਯੋਗ ਸਪੀਕਰ:** ਮੇਰੇ ਕੋਲ ਲਿੱਖਿਆ ਪਿਆ ਹੈ। ਜਿਹੜਾ ਮੇਰੇ ਕੋਲ ਲਿੱਖਿਆ ਆਇਆ ਹੈ ਮੈਂ ਉਸ ਦੀ ਗੱਲ ਕਰ ਰਿਹਾ ਹਾਂ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਨੂੰ ਅਗਲੇ 05 ਮਿੰਟ ਵੀ ਦੇ ਦਿਓ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਨੇ ਮਾਨਯੋਗ ਸਪੀਕਰ ਨੂੰ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਤਾਰ ਸਿੰਘ ਸੰਧਵਾਂ ਨੂੰ ਹੋਰ ਸਮਾਂ ਦੇਣ ਦਾ ਇਸ਼ਾਰਾ ਕੀਤਾ ।)

**ਮਾਨਯੋਗ ਸਪੀਕਰ:** ਅਗਲੇ 05 ਮਿੰਟ ਵੀ ਲੈ ਲਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਪੰਜਾਬ ਦੇ ਖੇਤ ਮਜ਼ਦੂਰਾਂ ਦਾ 500 ਕਰੋੜ ਰੁਪਏ ਕਰਜ਼ ਮੁਆਫ਼ ਕਰਨ ਦਾ ਐਲਾਨ ਕੀਤਾ ਸੀ। ਪਰ ਹਾਲਾਤ ਇਹ ਹੈ ਕਿ ਉਨ੍ਹਾਂ ਦੀ ਕਰਜ਼ਧਾਰਕਾਂ ਤੇ ਸਹਿਕਾਰੀ ਸਭਾਵਾਂ ਦੇ ਮੁਲਾਜ਼ਮਾਂ ਵਿੱਚ ਤਲਖਕਲਾਮੀ ਹੁੰਦੀ ਹੈ। ਰੋਜ਼ ਸਹਿਕਾਰੀ ਸਭਾਵਾਂ ਦੇ ਮੁਲਾਜ਼ਮ ਉਨ੍ਹਾਂ ਕੋਲ ਜਾਂਦੇ ਹਨ। ਇਹ ਕਿਧਰ ਗਏ ਤੁਹਾਡੇ ਉਹ ਵਾਅਦੇ ਜਿਹੜੇ ਪਿਛਲੀ ਵਾਰੀ ਤੁਸੀਂ ਕੀਤੇ ਸੀ। ਹੁਣ ਨਵੇਂ ਝੂਠ ਬੁਲਾਈ ਜਾਂਦੇ ਹੋ। 2016 ਤੋਂ ਜਿਹੜੀ ਪੇਅ ਕਮਿਸ਼ਨ ਦੀ ਰਿਪੋਰਟ ਹੈ, ਉਸ ਦੇ ਬਾਰੇ ਕੋਈ ਗੱਲ ਨਹੀਂ ਕੀਤੀ ਗਈ। ਕੋਵਿਡ ਦੀ ਆੜ ਵਿੱਚ ਡੀ.ਏ ਦੀਆਂ ਜਿਹੜੀਆਂ ਕਿਸ਼ਤਾਂ ਰੋਕੀਆਂ ਹਨ, ਉਨ੍ਹਾਂ ਬਾਰੇ ਕੋਈ ਗੱਲ ਨਹੀਂ ਕੀਤੀ ਗਈ। ਕਾਅਦਾ ਧੰਨਵਾਦ ਕਰੀ ਜਾਂਦੇ ਹਾਂ ਆਪਾਂ ਗਵਰਨਰ ਸਾਹਿਬ ਦਾ। ਐਡੇ ਵੱਡੇ ਝੂਠ। ਕਮਾਲ ਦੀ ਗੱਲ ਹੈ। ਫਿਰ ਪੁਰਾਣੀ ਪੈਨਸ਼ਨ ਸਕੀਮ ਤੇ ਕੱਚੇ ਮੁਲਾਜ਼ਮ ਪੱਕੇ ਕਰਨ ਦੀ ਪ੍ਰਕਿਰਿਆ ਬਾਰੇ, ਲੋਕਾਂ ਨਾਲ ਕੀਤਾ ਵਾਅਦਾ ਉਹ ਨਹੀਂ ਪੂਰਾ ਕੀਤਾ ਜੀ। ਫਿਰ ਝੂਠ ਬੁਲਾ ਦਿੱਤਾ। ਅਗਾ ਦੌੜ ਪਿਛਾ ਚੌੜ। ਪੇਅ ਸਕੇਲ ਨੂੰ ਸੈਂਟਰ ਨਾਲ ਜੋੜ੍ਹਨ ਵਾਲਾ ਕਿੰਨਾ ਮਾੜਾ ਫੈਸਲਾ ਕੀਤਾ ਗਿਆ। ਉਸ ਦੇ ਬਾਰੇ ਗੱਲ ਨਹੀਂ ਕੀਤੀ ਗਈ। ਇਹ ਕਿਡੀ ਕੁ ਗੱਲ ਹੈ। ਕੋਈ ਚੰਗੀ ਗੱਲ ਤਾਂ ਕਰ ਲਵੋਂ ਸੈਂਟਰ ਦੇ ਮਗਰ ਲੱਗ ਕੇ। ਜਿਹੜੀਆਂ ਮਾੜੀਆਂ ਗੱਲਾਂ ਹਨ ਉਹ ਤੁਸੀਂ ਕਰੀ ਜਾਂਦੇ ਹੋ। ਨੁਕਸਾਨ ਕਰ ਰਹੇ ਹੋ ਪੰਜਾਬ ਦਾ। ਈ। ਪੰਜਾਬ ਪੋਰਟਲ ਬਣਾਇਆ ਇੱਕ। ਐਡੀਆਂ ਵੱਡੀਆਂ ਖਾਮੀਆਂ ਉਸ ਦੇ ਵਿੱਚ। ਮੈਂ ਇੱਥੇ ਹਾਊਸ ਵਿੱਚ ਤੁਹਾਡੇ ਰਾਹੀਂ ਕਹਿੰਦਾ ਹਾਂ ਕਿ ਕੋਟਕਪੂਰਾ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਜਿਹੜਾ ਲੜਕਿਆਂ ਵਾਲਾ ਹੈ, ਉਸ ਦੇ ਵਿੱਚ 11ਵੀਂ ਅਤੇ 12ਵੀਂ ਦੇ 700 ਵਿਦਿਆਰਥੀ ਹੈ ਤੇ ਮਾਨਯੋਗ ਸਪੀਕਰ ਸਾਹਿਬ, ਇੰਗਲਿਸ਼ ਲੈਕਚਰਾਰਾਂ ਦੀਆਂ ਅਸਾਮੀਆਂ ਕੇਵਲ ਤਿੰਨ ਮੰਜ਼ੂਰ ਹਨ ਜੀ। ਦੋ ਲੈਕਚਰਾਰ ਸੇਵਾਵਾਂ ਨਿਭਾ ਰਹੇ ਹਨ ਅਤੇ ਤੀਸਰੀ ਖਾਲੀ ਅਸਾਮੀ ਨੂੰ ਪੋਰਟਲ ਦਿੱਖਾ ਹੀ ਨਹੀਂ ਰਿਹਾ। ਇਸ ਦਾ ਮਤਲਬ ਧਾਂਦਲੀ ਹੋ ਰਹੀ ਹੈ ਉੱਥੇ। ਕਿਉਂ ਨਹੀਂ ਦਿੱਖਾ ਰਹੇ ਤੁਸੀਂ ਉੱਥੇ। ਪੋਰਟਲ ਤੇ ਦਿੱਖਾਓ ਤਾਂ ਕਿ ਫਿਰ ਉਹ ਬਿਜਨਸ ਕਰਵਾਉਣਾ ਹੈ ਜੀ, ਬਦਲੀਆਂ ਵਾਲਾ ਬਿਜਨਸ ਚਲਾਉਣਾ ਹੈ। ਇਸ ਕਰਕੇ ਸਪੀਕਰ ਸਾਹਿਬ ਤੁਹਾਡੀ intervention ਚਾਹੀਦੀ ਹੈ ਜੀ ।

ਤੁਸੀਂ ਇਹ ਨਾ ਕਹਿਣਾ ਕਿ ਅਦਾਲਤ ਕੋਲ ਜਾ ਵੜੋ। ਸਾਡੀ ਸਭ ਤੋਂ ਵੱਡੀ ਅਦਾਲਤ ਤਾਂ ਤੁਸੀਂ ਹੋ ਔਰ ਉਸ ਦੇ ਵਾਸਤੇ ਤੁਸੀਂ ਦੋ ਦਿਨ ਦਾ ਸੈਸ਼ਨ ਵੀ ਲਗਾਇਆ ਸੀ। ਸਾਨੂੰ ਉਸ ਤੋਂ ਪਤਾ ਲੱਗ ਗਿਆ ਸੀ ਕਿ ਸਾਡੇ ਮਾਈ੍ਬਾਪ ਤਾਂ ਤੁਸੀਂ ਹੋ। ਅਦਾਲਤ ਵੱਲ ਨਾ ਭੇਜਿਆ ਕਰੋ ਸਾਨੂੰ। ਬਾਕੀ ਗੱਲ ਇਹ ਹੈ ਕਿ ਸਮਾਰਟ ਰਾਸ਼ਨ ਕਾਰਡ ਯੋਜਨਾ। ਕਿਹੜੀ ਸਮਾਰਟ ਰਾਸ਼ਨ ਕਾਰਡ ਯੋਜਨਾ ਇਹ ਹੈ ਜੀ। ਘਰ ਦੇ 07 ਜੀਅ ਹਨ। ਉਸ ਦੇ ਵਿੱਚੋਂ ਮੰਤਰੀ ਜੀ ਨੇ 03 ਹੋਰ ਹੀ ਪਾਸੇ ਕਰ ਦਿੱਤੇ। ਤਿੰਨਾਂ ਨੂੰ ਦਿੰਦੇ ਹੋ, ਇਹ ਨਾ ਕਰੋ, ਤੁਸੀਂ ਤਾਂ ਬੜੇ ਪਿਆਰੇ ਹੋ। ਇਹ ਨਾ ਕਰੋ, ਸਾਰਿਆਂ ਨੂੰ ਦਿਓ ਜੀ, ਸਾਰਿਆਂ ਨੂੰ, ਸਾਰਿਆ ਨੂੰ ਦਿਓ। ਇਹ ਤਾਂ ਬਹੁਤ ਮਾੜੀ ਗੱਲ ਹੈ। ਬਾਕੀ ਗੱਲ ਇਹ ਹੈ ਕਿ ਨਿਰੰਤਰ ਸ਼ਿਕਾਇਤਾਂ ਦੇ ਬਾਵਜੂਦ ਮੇਰੇ ਸ਼ਹਿਰ ਕੋਟਕਪੂਰਾ ਸਮੇਤ ਅਸੀਂ ਕਿਸੇ ਵੀ ਸ਼ਹਿਰ ਦਾ ਸੀਵਰੇਜ ਸਿਸਟਮ ਸੁਧਾਰ ਨਹੀਂ ਸਕੇ। ਨਿੱਜੀ ਕੰਪਨੀਆਂ ਦੇ ਖਿਲਾਫ਼ ਕੋਈ ਐਕਸ਼ਨ ਹੀ ਨਹੀਂ ਹੋਇਆ ਜੀ। ਕੋਈ ਐਕਸ਼ਨ ਤਾਂ ਲੈ ਲਵੋ, ਕੁਝ ਤਾਂ ਕਰੋ। ਸਰਕਾਰ ਦਾ ਮਤਲਬ ਹੁੰਦਾ ਹੈ ਐਕਸ਼ਨ ਲੈਣਾ, ਗੱਲਾਂ ਕਰਨੀਆਂ ਨਹੀਂ ਹੁੰਦੀਆਂ। ਗੱਲਾਂ ਕਰਨੀਆਂ, ਮੁੱਦੇ ਉਠਾਉਣਾ ਆਪੋਜ਼ੀਸ਼ਨ ਦਾ ਕੰਮ ਹੈ। ਤੁਹਾਡੇ ਕੰਮ ਬੋਲਣ, ਜਿਵੇਂ ** ਨੇ ਦਿੱਲੀ ਵਿਚ ਕਿਹਾ ਸੀ ਕਿ ਜੇ ਮੈਂ ਕੰਮ ਕੀਤੇ ਹਨ ਤਾਂ ਮੈਨੂੰ ਵੋਟਾਂ ਪਾਇਉ ਜੇ ਕੰਮ ਨਹੀਂ ਕੀਤੇ ਤਾਂ ਮੈਨੂੰ ਵੋਟਾਂ ਨਾ ਪਾਇਉ ਤਾਂ ਲੋਕਾਂ ਨੇ ਸਾਰੀਆਂ ਵੋਟਾਂ ਉਨ੍ਹਾਂ ਨੂੰ ਪਾ ਦਿੱਤੀਆਂ, ਇਸ ਦਾ ਮਤਲਬ ਹੈ ਕਿ ਉਥੇ ਕੰਮ ਹੋਏ ਸੀ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵਲੋਂ ਥੰਪਿੰਗ) ਬਾਕੀ ਗੱਲ ਇਹ ਹੈ ਕਿ ਮੈਡੀਕਲ ਕਾਲਜ ਦਾ ਮੁੱਦਾ ਤਾਂ ਮੈਂ ਕਰ ਦਿੱਤਾ ਹੈ, ਉਹ ਰਾਜਸੀ ਮੁੱਦਾ ਨਹੀਂ ਹੈ, ਉਹ ਲੋਕ ਭਲਾਈ ਦਾ ਮੁੱਦਾ ਹੈ। ਮਾਨਯੋਗ ਸਪੀਕਰ ਸਾਹਿਬ, ਕਿਰਪਾ ਕਰਕੇ ਜਿਹੜੇ ਤੁਸੀਂ ਸਰਬੱਤ ਆਯੂਸ਼ਮਾਨ ਬੀਮਾ ਯੋਜਨਾ ਦੇ ਕਾਰਡ ਬਣਾਏ ਹਨ, ਮਾਨਯੋਗ ਮੈਂਬਰ ਸਾਹਿਬ ਇਹ ਸਭ ਤੋਂ ਵੱਡੀ ਠੱਗੀ ਹੈ ਜਿਹੜੇ ਹਸਪਤਾਲ ਦੇ ਵਿਚ ਇਲਾਜ ਹੁੰਦਾ ਹੈ, ਤੁਸੀਂ ਅੰਮ੍ਰਿਤਸਰ ਚਲੇ ਜਾਉ, ਤੁਸੀਂ ਡੀ.ਐਮ.ਸੀ. ਚਲੇ ਜਾਉ, ਤੁਸੀਂ ਸੀ.ਐਮ.ਸੀ. ਚਲੇ ਜਾਉ ਤਾਂ ਉਹ ਕਹਿੰਦੇ ਹਨ ਕਿ ਕਾਰਡ ਹੀ ਨਹੀਂ ਚਲਦਾ । ਉਹ ਜਿਥੇ ਇਲਾਜ ਹੁੰਦਾ ਹੈ ਉਥੇ ਤੁਹਾਡਾ ਕਾਰਡ ਨਹੀਂ ਚਲਦਾ, ਫਿਰ ਤੁਸੀਂ ਕਾਹਦੇ ਵਾਸਤੇ ਕਰੀ ਜਾਂਦੇ ਹੋ? ਸੈਂਟਰ ਦਾ ਜਿਹੜਾ ਪੈਸਾ ਆਉਂਦਾ ਹੈ ਉਸ ਨੂੰ ਤੁਸੀਂ ਪਤਾ ਨਹੀਂ ਕਿਹੜੇ ਪਾਸੇ ਵਰਤੀ ਜਾਂਦੇ ਹੋ? ਤੁਸੀਂ ਪ੍ਰਾਈਵੇਟ ਹਸਪਤਾਲਾਂ ਵਾਲਿਆਂ ਨੂੰ ਵੀ ਰਾਜ਼ੀ ਕਰੋ, ਕਮਾਲ ਦੀ ਗੱਲ ਹੈ, ਸੈਂਟਰ ਦੀ ਸਕੀਮ ਹੈ ਜੀ..

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ):** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਡੀ.ਐਮ.ਸੀ. ਤੇ ਸੀ.ਐਮ.ਸੀ. ਦਾ ਨਾਂ ਲਿਆ ਹੈ, ਸਾਡੇ ਕੋਲ 606 ਹਸਪਤਾਲ ਇੰਪੈਨਲਮੈਂਟ ਦੇ ਉਤੇ ਹਨ ਜਿਹੜੇ ਪ੍ਰਾਈਵੇਟ ਹਨ, ਇਹ ਡੀ.ਐਮ.ਸੀ., ਸੀ.ਐਮ.ਸੀ. ਤੇ ਪਲੱਸ ਫੋਰਟਿਸ ਤੇ ਮੈਕਸ ਵੀ ਹਨ। ਜਿਹੜੇ ਹਨ ਉਥੇ ਇਲਾਜ ਕਰਵਾਉ ਉਥੇ ਹੁੰਦਾ ਹੈ। ਦੂਜੀ ਗੱਲ

---

** Expunged as per ruling given by Chair.

ਹੈ ਕਿ ਸੈਂਟਰ ਦਾ ਪੈਸਾ ਹੈ, ਸੈਂਟਰ ਦਾ ਪੈਸਾ ਨਹੀਂ ਹੈ, ਸੈਂਟਰ ਨੇ ਸਿਰਫ 14 ਲੱਖ ਬੀ.ਪੀ.ਐਲ. ਦੇ ਜਿਹੜੇ ਪਰਿਵਾਰ ਸੀ ਉਨ੍ਹਾਂ ਵਾਸਤੇ, ਉਹ ਵੀ ਸਿਰਫ 60 ਪ੍ਰਤੀਸ਼ਤ ਸ਼ੇਅਰ ਦਿੱਤਾ ਸੀ, 40 ਪ੍ਰਤੀਸ਼ਤ ਸ਼ੇਅਰ ਅਸੀਂ ਕੋਲੋਂ ਪਾਇਆ ਹੈ। ਜਿਹੜੇ ਬਾਕੀ ਪਰਿਵਾਰ ਹਨ ਉਹ ਸਾਰੇ ਪੰਜਾਬ ਗੌਰਮਿੰਟ ਨੇ ਖੁਦ ਪੇਅ ਕੀਤੇ ਹਨ (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਤਿੰਨ ਲੱਖ ਬੰਦਾ ਲੇਬਰ ਡਿਪਾਰਟਮੈਂਟ ਦਾ ਹੈ, ਪੰਜ ਲੱਖ ਫਾਰਮਰ ਹਨ ਔਰ 16 ਲੱਖ ਬੰਦੇ ਸਮਾਰਟ ਕਾਰਡ ਵਾਲੇ ਹਨ। ਮੈਂ ਇਨ੍ਹਾਂ ਨੂੰ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਇਹ ਇੱਕ ਗੱਲ ਨੋਟ ਕਰ ਲਵੋ ਕਿ ਪੰਜ ਸੌ ਕੁਝ ਕਰੋੜ ਰੁਪਿਆ ਅਸੀਂ ਪਿਛਲੇ ਸਾਲ ਸਾਡੇ ਲੋਕਾਂ ਦਾ ਬਚਾਇਆ, ਇਸ ਵਾਰ ਅਸੀਂ 511 ਕਰੋੜ ਰੁਪਿਆ ਖੁਦ ਪੇਅ ਕੀਤਾ ਹੈ, ਅਸੀਂ 800 ਕਰੋੜ ਰੁਪਿਆ ਲੋਕਾਂ ਦੇ ਜੇਬ ਵਿਚੋਂ ਨਿਕਲਣ ਤੋਂ ਬਚਾਇਆ ਹੈ ਪਰ ਜਿਹੜੀ ਤੁਸੀਂ ਗੱਲ ਕਰਦੇ ਹੋ, ਇਹ ਕੈਪਟਨ ਅਮਰਿੰਦਰ ਸਿੰਘ ਕਰ ਸਕਦੇ ਹੋ, ਤੁਸੀਂ ਨਹੀਂ ਕਰ ਸਕਦੇ ।(ਥੰਪਿੰਗ)

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਂ ਪੂਰੀ ਅਰਜ਼ ਕਰਾਂ ਜੀ। ਗੱਲ ਇਹ ਹੈ ਕਿ ਇਹ ਰਾਜਨੀਤੀ ਦੀ ਗੱਲ ਨਹੀਂ ਹੈ, ਜੇ ਤੁਸੀਂ ਕਰੋਗੇ ਤਾਂ ਮੈਂ ਤੁਹਾਡਾ ਸਭ ਤੋਂ ਵੱਡਾ ਧੰਨਵਾਦੀ ਹੋਵਾਂਗਾ। ਰਾਤ ਨੂੰ ਕੋਈ ਬੰਦਾ ਦਾਖਲ ਹੋ ਜਾਵੇ। ਚਲੋ ਫਰੀਦਕੋਟ ਮੈਡੀਕਲ ਕਾਲਜ ਦੀ ਗੱਲ ਕਰ ਲੈਂਦੇ ਹਾਂ, ਵੈਸੇ ਇਨ੍ਹਾਂ ਵਿਚ ਇਲਾਜ ਨਹੀਂ ਹੁੰਦਾ। ਇਲਾਜ ਡੀ.ਐਮ.ਸੀ., ਸੀ.ਐਮ.ਸੀ. ਵਿਚ ਹੁੰਦਾ ਹੈ, ਜਦੋਂ ਆਪਣੇ ਬੰਦੇ ਦਾਖਲ ਹੁੰਦੇ ਹਨ ਤਾਂ ਉਹ ਕਿੱਥੇ ਦਾਖਲ ਹੁੰਦੇ ਹਨ ਜੀ? ਉਹ ਡੀ.ਐਮ.ਸੀ., ਸੀ.ਐਮ.ਸੀ. ਜਾਂਦੇ ਹਨ, ਕਮਾਲ ਦੀ ਗੱਲ ਹੈ, ਉਥੇ ਤੁਹਾਡਾ ਕਾਰਡ ਚੱਲਦਾ ਨਹੀਂ ਹੈ ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ :** ਉਹ ਇੰਪੈਨਲ ਉਤੇ ਨਹੀਂ ਹਨ।(ਵਿਘਨ) ਉਹ ਤਾਂ ਹਸਪਤਾਲ ਦੀ ਮਰਜ਼ੀ ਹੁੰਦੀ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਉਹ ਤੁਸੀਂ ਪਾਓ,ਇਹ ਪੁਆਉ, ਕਿਉਂ ਨਹੀਂ ਪਾਇਆ। ਤੁਸੀਂ ਉਨ੍ਹਾਂ ਨੂੰ ਪੈਸੇ ਨਹੀਂ ਦਿੰਦੇ ਉਹ ਤਾਂ ਨਹੀਂ ਆਉਂਦੇ, ਹਸਪਤਾਲ ਦੀ ਆਪਣੀ ਮਰਜ਼ੀ ਨਹੀਂ ਹੈ। ਸਪੀਕਰ ਸਾਹਿਬ, ਜਿਸ ਕੋਲ ਸਰਬੱਤ ਸਿਹਤ ਬੀਮੇ ਯੋਜਨਾ ਵਾਲਾ ਕਾਰਡ ਹੈ ਜੇਕਰ ਉਹ ਰਾਤ ਨੂੰ ਦਾਖਲ ਹੋ ਜਾਵੇ ਤਾਂ ਉਹ ਕਹਿੰਦੇ ਹਨ ਕਿ ਤੜਕੇ 9.00 ਵਜੇ ਖਿੜਕੀ ਖੁਲ੍ਹੇਗੀ, ਬੰਦਾ ਪੰਜ ਵਜੇ ਜਾ ਕੇ ਲੱਗ ਜਾਂਦਾ ਹੈ ਲੇਕਿਨ ਸਪੀਕਰ ਸਾਹਿਬ, ਉਸ ਦੀ ਸ਼ਾਮ ਨੂੰ 6 ਵਜੇ ਵਾਰੀ ਨਹੀਂ ਆਉਂਦੀ । ਸਪੀਕਰ ਸਾਹਿਬ, ਏਨਾ ਮਾੜਾ ਹਾਲ ਹੈ। ਚਲੋ, ਹੁਣ ਇਸ ਗੱਲ ਨੂੰ ਛੱਡੋ। ਸਪੀਕਰ ਸਾਹਿਬ, ਤੁਸੀਂ ਇਸ ਗੱਲ ਨੂੰ ਕਰਵਾਉਣਾ ਹੈ, ਮੈਂ ਤਾਂ ਤੁਹਾਨੂੰ ਹੱਥੇ ਜੋੜ ਕੇ ਬੇਨਤੀ ਕਰਦਾ ਹਾਂ ਕਿ ਆਪਾਂ ਗਰੀਬਾਂ ਦੀਆਂ

ਬਦ-ਦੁਆਵਾਂ ਨਾ ਲਈਏ। ਸਪੀਕਰ ਸਾਹਿਬ, ਬੁੱਢਾ ਨਾਲਾ ਪੰਜਾਬ ਵਾਸਤੇ ਬਹੁਤ ਪਹਿਲਾਂ ਵਰਦਾਨ ਸੀ ਲੇਕਿਨ ਹੁਣ curse ਬਣਿਆ ਹੋਇਆ ਹੈ ਉਸ ਵਾਸਤੇ 650 ਕਰੋੜ ਰੁਪਏ ਦਾ ਇੱਕ ਪ੍ਰਾਜੈਕਟ ਬਣਾਇਆ ਗਿਆ ਸੀ ਉਸ ਨੂੰ ਠੀਕ ਕਰਨਾ, ਮੈਂ ਸਰਕਾਰ ਦਾ ਬੜਾ ਧੰਨਵਾਦੀ ਹੋਇਆ ਲੇਕਿਨ ਜਿਹੜੇ ਨਾਮਧਾਰੀ ਸੰਪਰਦਾਇ ਦੇ ** ਜੀ ਨੂੰ ਟਾਸਕ ਫੋਰਸ ਦਾ ਚੇਅਰਮੈਨ ਬਣਾਇਆ ਸੀ ਲੇਕਿਨ ਡਿਟੇਲ ਪ੍ਰਾਜੈਕਟ ਕੀ ਬਣਾਇਆ, ਡੀ.ਪੀ.ਆਰ. ਉਨ੍ਹਾਂ ਨੂੰ ਵਿਖਾਈ ਵੀ ਨਹੀਂ ਗਈ, ਉਨ੍ਹਾਂ ਨੂੰ ਉਸ ਵਾਸਤੇ ਅਖਬਾਰ ਵਿਚ ਬਿਆਨ ਦੇਣਾ ਪਿਆ, ਅਖਬਾਰ ਵਿਚ ਰੌਲਾ ਪਿਆ। ਏਡੀ ਕਿਹੜੀ ਖਿੱਚੜੀ ਪੱਕਣੀ ਸੀ। ਅੱਛਾ ਜਿਹੜਾ ਉਥੇ ਪਹਿਲਾਂ ਸੀ.ਟੀ.ਪੀ. ਇੰਡਸਟਰੀਆਂ ਦੇ ਚੱਲਣੇ ਸੀ, ਦਸ ਸਾਲ ਹੋ ਗਏ ਹਨ, ਡਾਇੰਗ ਇੰਡਸਟਰੀ ਸੀ ਉਨ੍ਹਾਂ ਦੇ ਸੀ.ਟੀ.ਪੀ.ਹਾਲੇ ਤੱਕ ਨਹੀਂ ਚੱਲੇ, ਇਹ ਸਰਕਾਰ ਚਲਵਾਵੇ। ਜਿਹੜਾ ਨਵਾਂ ਤੁਸੀਂ ਬਣਾ ਰਹੇ ਹੋ ਉਸ ਵਿਚ ਇਕ ਲਕੂਨਾ ਛੱਡ ਦਿੱਤਾ ਕਿ ਇਸ ਵਿੱਚ 20% ਜੇ ਕਿਤੇ ਇੰਡਸਟਰੀ ਵੇਸਟੇਜ ਪੈ ਜਾਵੇ ਤਾਂ ਫਿਰ ਕਿਤੇ ਉਹ ਸਾਡੀ ਟੋਲਰੈਂਸ ਲਿਮਟ ਹੈ, ਉਹ 650 ਕਰੋੜ ਰੁਪਿਆ ਲਗਾ ਕੇ ਵੀ ਤੁਸੀਂ ਉਸ ਵਿੱਚ ਇੰਡਸਟਰੀਅਲ ਵੇਸਟ ਪਾਉਣਾ ਹੈ? ਇਹ 650 ਕਰੋੜ ਰੁਪਿਆ ਹੈ, ਮੈਨੂੰ ਤਾਂ ਇਹ ਵੀ ਨਹੀਂ ਪਤਾ ਕਿ ਇਸ ਦੇ ਨਾਲ ਕਿੰਨੀਆਂ ਜ਼ੀਰੋਆਂ ਲੱਗਣਗੀਆਂ। ਸੋ, ਕਿਰਪਾ ਕਰਕੇ ਪੰਜਾਬ ਦੇ ਖਜ਼ਾਨੇ ਦਾ ਇਸ ਤਰ੍ਹਾਂ ਨੁਕਸਾਨ ਨਾ ਕੀਤਾ ਜਾਵੇ। ਤੁਹਾਡੇ ਤੋਂ ਉਮੀਦ ਹੈ, ਆਦਲਤਾਂ ਵੱਲ ਨਾ ਦਿਖਾ ਦਿਉ ਔਰ ਤੁਸੀਂ ਇਨ੍ਹਾਂ ਨੂੰ ਕਹੋ ਕਿ ਇਹ ਸਾਰਾ ਕੁਝ ਠੀਕ ਕਰਨ। ਇਹ ਬੁੱਢਾ ਨਾਲ ਕੈਂਸਰ ਵੰਡ ਰਿਹਾ ਹੈ, ਬਿਮਾਰੀਆਂ ਵੰਡ ਰਿਹਾ ਹੈ, ਕਾਲਾ ਪੀਲੀਆ ਵੰਡ ਰਿਹਾ ਹੈ, ਇਹ ਸਾਡਾ ਗਰਾਊਂਡ ਵਾਟਰ ਵੀ ਖਰਾਬ ਕਰ ਰਿਹਾ ਹੈ, ਸਾਰਾ ਕੁਝ ਖਰਾਬ ਹੋ ਰਿਹਾ ਹੈ, ਇਹ ਜਲਦੀ ਤੋਂ ਜਲਦੀ ਠੀਕ ਕੀਤਾ ਜਾਵੇ । ਗਵਰਨਰ ਸਾਹਿਬ ਨੇ ਜਿਹੜਾ ਕੱਲ੍ਹ ਭਾਸ਼ਣ ਦਿੱਤਾ ਹੈ ਉਹ ਗੱਲਾਂ ਹਨ, ਗੱਲਾਂ ਦੇ ਵਿੱਚ ਅੱਗਾ ਦੌੜ ਤੇ ਪਿੱਛਾ ਚੌੜ ਵਾਲਾ ਭਾਸ਼ਣ ਹੈ..

**ਮਾਨਯੋਗ ਸਪੀਕਰ:** ਤੁਹਾਡਾ ਧੰਨਵਾਦ, ਧੰਨਵਾਦ, ਧੰਨਵਾਦ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੇਰਾ ਤਾਂ ਚਲੋ ਧੰਨਵਾਦ ਕਰ ਦਿੱਤਾ ਲੇਕਿਨ ਉਨ੍ਹਾਂ ਦਾ ਕੋਈ, ਗਵਰਨਰ ਸਾਹਿਬ ਦਾ ਕੋਈ ਧੰਨਵਾਦ ਨਹੀਂ ਹੈ, ** ਮਾਰ ਕੇ ਗਏ ਹਨ।

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ)** : ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ। ਗਵਰਨਰ ਸਾਹਿਬ ਦਾ ਭਾਸ਼ਣ ਪੜ੍ਹਿਆ, ਮੈਂ ਕਹਿ ਸਕਦਾ ਹਾਂ ਕਿ ਇਸ ਭਾਸ਼ਣ ਵਿੱਚ ਕੁਝ ਵੀ ਅਜਿਹਾ ਨਹੀਂ ਹੈ ਜਿਹੜਾ ਸਾਰਥਕ ਹੋਵੇ, ਜਿਸ ਦਾ ਕੋਈ ਬੇਸ ਹੋਵੇ। ਇਹ ਭਾਸ਼ਣ ਦੀਆਂ ਕਾਪੀਆਂ ਕਿਸੇ ਨਾ ਕਿਸੇ ਰੂਪ ਵਿੱਚ ਖਜ਼ਾਨੇ ਤੇ ਬੋਝ ਲੱਗ ਰਹੀਆਂ ਹਨ। ਇਹ last Governor's address ਹੈ। ਮੈਂ ਸਭ ਤੋਂ ਪਹਿਲਾਂ ਸ਼ੁਰੂ ਕਰਾਂਗਾ ਕਿ ਜਿਹੜੇ ਕੈਪਟਨ ਸਾਹਿਬ ਨੇ ਸਰਕਾਰ ਬਣਾਉਣ ਲਈ ਵਾਅਦੇ ਕੀਤੇ ਸਨ, ਵਾਅਦੇ ਰਵਾਇਤੀ ਰੂਪ ਵਿੱਚ ਸਿਆਸੀ ਪਾਰਟੀਆਂ ਕਰਦੀਆਂ ਹੁੰਦੀਆਂ ਹਨ ਪਰ ਜਿਸ ਢੰਗ ਨਾਲ ਕੀਤੇ ਗਏ ਸਨ, ਸ੍ਰੀ ਗੁਟਕਾ ਸਾਹਿਬ ਲਿਆ ਕੇ ਉਨ੍ਹਾਂ ਤੇ ਹੱਥ ਰੱਖਿਆ ਗਿਆ। ਸਾਡੇ ਵਰਗੇ ਨੌਜਵਾਨ ਕੈਪਟਨ ਅਮਰਿੰਦਰ ਸਿੰਘ ਜੀ ਵਰਗੇ ਸੀਨੀਅਰ ਸਿਆਸਤਦਾਨਾਂ ਤੋਂ ਆਸ ਕਰਦੇ ਹਨ ਕਿ ਜਿਹੜੀ ਸਿਆਸਤ ਨਿਘਾਰ ਵੱਲ ਜਾ ਰਹੀ ਹੈ, ਉਸ ਨੂੰ ਸੁਧਾਰ ਵਾਲੇ ਪਾਸੇ ਲੈ ਕੇ ਜਾਣਗੇ ਪਰ ਮੈਂ ਸਮਝਦਾ ਹਾਂ ਕਿ ਉਹ ਪੰਜਾਬ ਦੇ ਸਿਆਸੀ ਮਾਹੌਲ ਦੇ ਨਿਘਾਰ ਦਾ ਸਭ ਤੋਂ ਹੇਠਲਾ ਸਤਰ ਸੀ, ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਵਰਗੇ ਸੀਨੀਅਰ ਪਾਲੀਟੀਸ਼ੀਅਨ ਨੇ ਗੁਟਕਾ ਸਾਹਿਬ ਤੇ ਹੱਥ ਰੱਖ ਕੇ ਸਹੁੰਆਂ ਖਾਧੀਆਂ। ਇਹ ਸਹੁੰਆਂ ਕੀ ਖਾਧੀਆਂ? ਅਸੀਂ ਘਰ ਘਰ ਨੌਕਰੀ ਦੇਵਾਂਗੇ, ਚਾਰ ਹਫਤਿਆਂ ਵਿੱਚ ਨਸ਼ਾ ਖਤਮ ਕਰ ਦੇਵਾਂਗੇ। ਮੇਰੀ ਬੇਨਤੀ ਇਹ ਹੈ ਕਿ ਇਹ ਸਹੁੰਆਂ ਇਕੱਲੇ ਕੈਪਟਨ ਸਾਹਿਬ ਨੇ ਨਹੀਂ ਖਾਧੀਆਂ, ਉਨ੍ਹਾਂ ਦੀ ਰੀਸੋ-ਰੀਸ ਗੱਲ ਅੱਗੇ ਚੱਲ ਪਈ। ਇਹ ਗੁਟਕਾ ਸਾਹਿਬ ਮੰਚ ਤੇ ਲੈ ਕੇ ਗਏ ਅਤੇ ਸਾਡੇ ਸਾਮ੍ਹਣੇ ਵਾਲੇ ਗਵਾਂਢੀ ਸੱਜਣਾਂ ਨੇ ਬਾਬਾ ਜੀ ਨੂੰ ਸਟੇਜ ਤੇ ਚੜ੍ਹਾ ਲਿਆ। ਉਨ੍ਹਾਂ ਨੇ ਸਿਰ ਤੇ ਹੱਥ ਰੱਖ ਦਿੱਤਾ ਅਤੇ ਉਹ ਸਹੁੰ ਆਪਣੇ ਆਪ ਵਿੱਚ ਵਿਲੱਖਣ ਅਤੇ ਹਾਸੋ-ਹੀਣੀ ਸੀ ਕਿ ਮੈਂ ਅੱਜ ਤੋਂ ਬਾਅਦ ਦਾਰੂ ਪੀਣੀ ਛੱਡ ਦੇਵਾਂਗਾ। ਇਨ੍ਹਾਂ ਵਿਚੋਂ ਹੀ ਪਤਾ ਲੱਗਿਆ ਹੈ ਕਿ ਸਵੇਰ ਹੋਣ ਤੱਕ ਉਹ ਸਹੁੰ ਵੀ ਤੋੜ ਦਿੱਤੀ ਸੀ। ਮੈਂ ਕੋਈ ਟਿੱਪਣੀ ਨਹੀਂ ਕਰ ਰਿਹਾ, ਮੈਂ ਸਿਆਸੀ ਨਿਘਾਰ ਦੀ ਹੇਠਲੀ ਸਤਰ ਦੀ ਗੱਲ ਕਰਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਆਪਣੇ ਸਦਨ ਨੂੰ ਅੱਜ ਘੱਟੋ ਘੱਟ ਇਕਜੁੱਟਤਾ ਨਾਲ ਇਸ ਨਿਘਾਰ ਨੂੰ ਰੋਕਣ ਲਈ ਅੱਗੇ ਆਉਣਾ ਚਾਹੀਦਾ ਹੈ। ਜੇਕਰ ਸਹੁੰਆਂ ਖਾ ਹੀ ਲਈਆਂ ਸਨ ਤਾਂ ਘੱਟੋ ਘੱਟ ਪੂਰੀਆਂ ਤਾਂ ਕਰ ਲੈਣੀਆਂ ਚਾਹੀਦੀਆਂ ਸਨ।

ਵੇਰਕਾ ਸਾਹਿਬ ਕਹਿੰਦੇ ਹਨ ਕਿ 51,000 ਦੇਣਾ ਸ਼ੁਰੂ ਕਰ ਦਿੱਤਾ ਹੈ ਪਰ ਜਿਹੜੇ ਭਲਾਈ ਬੋਰਡ ਵਾਲੇ ਕੁਝ ਮੈਂਬਰ ਹਨ, ਉਨ੍ਹਾਂ ਨੂੰ ਤੁਸੀਂ ਦੇ ਰਹੇ ਹੋ ਪਰ ਸਾਡੇ ਵਾਲਾ 15,000 ਰੁਪਿਆ ਵੀ ਰੋਕ ਦਿੱਤਾ। 2500/- ਰੁਪਿਆ ਬੇਰੁਜ਼ਗਾਰੀ ਭੱਤਾ ਦੇਣ ਵਾਸਤੇ, ਨੌਕਰੀਆਂ ਲਈ, ਸਮਾਰਟ ਫੋਨਜ਼ ਲਈ ਫਾਰਮ ਭਰਵਾਏ ਗਏ, ਉਨ੍ਹਾਂ forms ਥੱਲੇ ਸੀ.ਐਮ ਸਾਹਿਬ ਦੇ ਸਾਈਨ ਸਨ, ਹੁਣ ਜੇਕਰ ਝੂਠੇ ਫਾਰਮ

ਭਰਵਾ ਕੇ ਤੁਸੀਂ ਐਫੀਡੈਵਿਟ ਦਿੰਦੇ ਹੋ, ਆਪਾਂ ਸਾਰੇ law makers ਹਾਂ, ਇਸ ਵਾਸਤੇ 420 ਦਾ ਪਰਚਾ ਬਣਦਾ ਹੈ ਕਿ ਨਹੀਂ? ਇਸ ਦਾ ਜਵਾਬ ਸਰਕਾਰ ਨੂੰ ਦੇਣਾ ਪੈਣਾ ਹੈ। ਅੱਜ ਜਦੋਂ ਪੁੱਛਦੇ ਹਾਂ ਕਿ ਸ਼ਗਨ ਸਕੀਮ ਦੇ ਦਿੱਤੀ, ਬੇਰੁਜ਼ਗਾਰੀ ਭੱਤਾ ਕਿਉਂ ਨਹੀਂ ਦੇ ਰਹੇ, ਘਰ ਘਰ ਨੌਕਰੀ ਕਿਉਂ ਨਹੀਂ ਦੇ ਰਹੇ ਤਾਂ ਵਿਤ ਮੰਤਰੀ ਜੀ ਦਾ ਇਕੋ ਹੀ ਜਵਾਬ ਹੈ ਕਿ ਪੰਜਾਬ ਦੇ ਸਿਰ ਇੰਨਾ ਕਰਜ਼ਾ ਹੈ ਅਤੇ ਖਜ਼ਾਨਾ ਖਾਲੀ ਹੈ। ਆਂਢ ਗੁਆਂਢ ਦੇ ਸੂਬਿਆਂ ਨਾਲੋਂ ਸਭ ਤੋਂ ਮਹਿੰਗਾ ਡੀਜ਼ਲ ਤੁਸੀਂ ਪੰਜਾਬ ਵਿੱਚ ਦੇ ਰਹੇ ਹੋ। ਆਂਢ ਗੁਆਂਢ ਦੇ ਸੂਬਿਆਂ ਨਾਲੋਂ ਸਭ ਤੋਂ ਮਹਿੰਗੀ ਬਿਜਲੀ ਤੁਸੀਂ ਪੰਜਾਬ ਵਿੱਚ ਦੇ ਰਹੇ ਹੋ। ਪੀਣ ਵਾਲਾ ਪਾਣੀ ਤੱਕ ਤੁਸੀਂ ਮਹਿੰਗਾ ਕਰ ਦਿੱਤਾ, ਸਟੈਂਪ ਡਿਊਟੀ ਤੁਸੀਂ ਵਧਾ ਦਿੱਤੀ। ਜਿਹੜਾ ਗਰੀਬ ਮੁਲਾਜ਼ਮ ਹੈ, ਝਾੜੂ ਲਾਉਣ ਵਾਲਾ ਕਲਾਸ-4 ਦਾ ਮੁਲਾਜ਼ਮ ਹੈ, ਉਸ ਦੀ ਜੇਬ ਵਿਚੋਂ ਵੀ ਤੁਸੀਂ ਵਿਕਾਸ ਟੈਕਸ ਦੇ ਨਾਂ ਤੇ 200/- ਰੁਪਿਆ ਕੱਢ ਰਹੇ ਹੋ ਅਤੇ ਖਜ਼ਾਨਾ ਤੁਹਾਡਾ ਫੇਰ ਨਹੀਂ ਭਰ ਰਿਹਾ। ਇਹ ਸਿਰਫ mismanagement ਹੈ ਅਤੇ ਖਾਸ ਤੌਰ ਤੇ ਸੀ.ਐਮ ਸਾਹਿਬ ਦੀ ਗੈਰ ਹਾਜ਼ਰੀ - *ਮਾਹੀ ਮੇਰਾ ਘਰ ਨਹੀਂ, ਮੈਨੂੰ ਕਿਸੇ ਦਾ ਡਰ ਨਹੀਂ।* ਜਦੋਂ ਪਰਿਵਾਰ ਦਾ ਮੁਖੀ ਹੀ ਗੈਰ ਹਾਜ਼ਰ ਹੋਵੇਗਾ, ਉਹ ਆਪਣੀ ਡਿਊਟੀ ਤੇ ਆਪਣੇ ਦਫਤਰਾਂ ਵਿੱਚ ਨਹੀਂ ਬੈਠਣਗੇ ਤਾਂ ਮੈਂ ਸਮਝਦਾ ਹਾਂ ਕਿ ਖਜ਼ਾਨੇ ਦਾ ਕੁਦਰਤੀ ਰੂਪ ਵਿੱਚ ਅਜਿਹਾ ਹਾਲ ਹੋਣਾ ਹੀ ਹੈ।

ਜਿਹੜੇ ਹੋਰ ਵਾਅਦੇ ਕੀਤੇ ਗਏ, ਐਗਰੀਕਲਚਰ ਅਤੇ ਕਿਸਾਨੀ ਵਾਸਤੇ ਵਾਅਦੇ ਕੀਤੇ ਗਏ ਸਨ। ਮਾਨਯੋਗ ਵੇਰਕਾ ਸਾਹਿਬ ਕਹਿੰਦੇ ਹਨ ਕਿ 10 ਲੱਖ ਦਾ ਕਰਜ਼ਾ ਮਾਫ ਕੀਤਾ ਗਿਆ। ਤੁਹਾਡੇ ਮਾਨਯੋਗ ਮੰਤਰੀ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ ਦਾ ਜਵਾਬ ਹੈ, ਗਵਰਨਰ ਐਡਰੈੱਸ ਵਿੱਚ ਹੀ ਜਿਨ੍ਹਾਂ ਨੇ ਕਿਹਾ ਹੈ ਕਿ ਅਸੀਂ 5.64 ਲੱਖ ਕਿਸਾਨਾਂ ਦਾ ਕਰਜ਼ਾ ਮਾਫ ਕੀਤਾ ਹੈ ਅਤੇ ਤੁਸੀਂ 10 ਲੱਖ ਤੱਕ ਫਿੱਗਰ ਪਤਾ ਨਹੀਂ ਕਿਵੇਂ ਲੈ ਗਏ? ਜੇਕਰ ਗਵਰਨਰ ਐਡਰੈੱਸ ਪੜ੍ਹ ਲੈਂਦੇ ਤਾਂ ਉਸ ਵਿਚੋਂ ਹੀ ਗੱਲ ਕਲੀਅਰ ਹੋ ਜਾਣੀ ਸੀ। ਮੈਂ ਰੰਧਾਵਾ ਸਾਹਿਬ ਨੂੰ ਸਵਾਲ ਪੁੱਛਿਆ ਸੀ ਕਿ ਸਾਲ 2017 ਤੋਂ ਲੈ ਕੇ 2019 ਤੱਕ ਕਿੰਨੇ ਕਿਸਾਨਾਂ ਦਾ ਕਰਜ਼ਾ ਮਾਫ ਕੀਤਾ ਗਿਆ ਅਤੇ ਕਿੰਨੇ ਕਿਸਾਨਾਂ ਨੂੰ ਕਰਜ਼ਾ ਨਾ ਮੋੜਨ ਦੀ ਸੂਰਤ ਵਿੱਚ ਕੁਰਕੀ ਦੇ ਆਰਡਰ ਆਏ। ਇਸ ਸਵਾਲ ਦੇ ਜਵਾਬ ਵਿੱਚ ਉਹ ਕਹਿੰਦੇ ਰਹੇ ਕਿ ਇਹ ਕੋਆਰਪਰੇਟਿਵ ਬੈਂਕਾਂ ਨਾਲ ਰਿਲੇਟਿਡ ਆਂਸਰ ਹੈ। ਸਪੀਕਰ ਸਾਹਿਬ, 60,000 ਕਿਸਾਨਾਂ ਨੂੰ ਮਾਨਯੋਗ ਅਦਾਲਤਾਂ ਵਲੋਂ ਨੋਟਿਸ ਜਾਰੀ ਕੀਤੇ ਗਏ ਅਤੇ 400 ਦੇ ਕਰੀਬ ਕਿਸਾਨਾਂ ਨੂੰ ਕੁਰਕੀ ਦੇ ਆਰਡਰ ਆ ਗਏ।

**1.04 ਵਜੇ ਬਾਅਦ ਦੁਪਹਿਰ)* *(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)*

ਇਸ ਤੋਂ ਅਗਲਾ ਪੁਆਇੰਟ ਇਹ ਹੈ ਕਿ 80,000 ਦੇ ਕਰੀਬ ਕਿਸਾਨਾਂ ਨੂੰ ਪੈਨਲਟੀਜ਼, ਜ਼ੁਰਮਾਨੇ ਲਗਾਏ ਗਏ। ਤੁਸੀਂ 5.64 ਲੱਖ ਦਾ ਦਾਅਵਾ ਕਰਦੇ ਹੋ, ਮੈਂ ਕੇਵਲ ਕੋਆਪਰੇਟਿਵ, PIDB, SEBI ਦੀ ਗੱਲ ਕਰ ਰਿਹਾ ਹਾਂ। ਇਸ ਦੇ ਨਾਲ ਹੀ ਆੜ੍ਹਤੀਆਂ ਦੇ, ਪ੍ਰਾਈਵੇਟ ਬੈਂਕਾਂ ਦੇ, ਕਮਰਸ਼ੀਅਲ ਬੈਂਕਾਂ ਦਾ ਜੇਕਰ ਲਗਾਓਗੇ ਤਾਂ ਵੇਰਕਾ ਸਾਹਿਬ, 5.64 ਲੱਖ ਅਤੇ 4 ਲੱਖ ਮਿਲਾ ਕੇ ਕੁੱਲ 10 ਲੱਖ ਕਿਸਾਨਾਂ ਨੂੰ ਆਪਾਂ ਕਰਜ਼ਈ ਬਣਾ ਦਿੱਤਾ। ਜਿਨ੍ਹਾਂ ਨੂੰ ਅਦਾਲਤਾਂ ਦੇ ਨੋਟਿਸ ਆ ਰਹੇ ਹਨ ਉਨ੍ਹਾਂ ਤੋਂ ਵਕੀਲਾਂ ਦੀਆਂ ਫੀਸਾਂ ਨਹੀਂ ਭਰੀਆਂ ਗਈਆਂ। ਇਹ ਖੁਦਕੁਸ਼ੀਆਂ ਤਾਂ ਹੋ ਰਹੀਆਂ ਹਨ, ਜਿਹੜੀਆਂ ਦਸੂਹੇ ਹੋਈਆਂ ਹਨ। PIDB ਦੇ 84 ਵਿਚੋਂ 42 ਬੈਂਕ delist ਹੋ ਗਏ, ਬੰਦ ਹੋ ਗਏ। NABARD ਨੇ ਉਨ੍ਹਾਂ ਨੂੰ ਅੱਗੇ ਰੀਫਾਈਨਾਂਸ ਕਰਨਾ ਬੰਦ ਕਰ ਦਿੱਤਾ।

ਐਗਰੀਕਲਚਰ ਦੇ ਮੁੱਦੇ ਤੇ ਗੱਲ ਕਰਾਂਗਾ। ਕਿਸਾਨੀ ਬਿਲ ਆਏ ਤੇ ਆਪਾਂ ਅਖਬਾਰੀ ਬਿਆਨਾਂ ਤੱਕ ਸਿਮਟ ਕੇ ਰਹਿ ਗਏ। ਸੀ.ਐਮ ਸਾਹਿਬ ਨੇ ਜੇਬ ਵਿੱਚ ਅਸਤੀਫਾ ਰੱਖ ਕੇ ਆਪਣੀਆਂ ਖਬਰਾਂ ਲਗਵਾ ਲਈਆਂ। ਨਾਗਰਾ ਸਾਹਿਬ ਨੇ ਅਸਤੀਫਾ ਦੇ ਕੇ ਖਬਰਾਂ ਲਗਵਾ ਦਿੱਤੀਆਂ। ਮੈਂ ਤਾਂ ਹੈਰਾਨ ਹਾਂ, ਮੈਨੂੰ ਲਗਦਾ ਸੀ ਕਿ ਉਨ੍ਹਾਂ ਦਾ ਅਸਤੀਫਾ ਮਨਜ਼ੂਰ ਹੋ ਗਿਆ ਹੋਵੇਗਾ। ਸਪੀਕਰ ਸਾਹਿਬ ਇਸ ਵੇਲੇ ਚਲੇ ਗਏ ਹਨ। ਸਪੀਕਰ ਸਾਹਿਬ ਦਾ ਨਾਮ ਇਸ ਗੱਲੋਂ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾਵੇਗਾ ਕਿ ਸਭ ਤੋਂ ਵੱਧ ਅਸਤੀਫੇ ਇਨ੍ਹਾਂ ਕੋਲ ਪੈਂਡਿੰਗ ਪਏ ਹਨ। ਮੇਰਾ ਖਿਆਲ ਹੈ ਕਿ ਅੱਜ ਤੱਕ ਕਿਸੇ ਮਾਨਯੋਗ ਸਪੀਕਰ ਸਾਹਿਬ ਕੋਲ ਇੰਨੇ ਅਸਤੀਫੇ ਪੈਂਡਿੰਗ ਪਏ ਨਹੀਂ ਰਹੇ ਹੋਣਗੇ। ਪਰ ਕਿਸਾਨੀ ਦੇ ਮੁੱਦੇ ਦੇ ਉਤੇ ਕੇਵਲ ਖਬਰਾਂ ਲਈ ਕੰਮ ਨਾ ਕੀਤਾ ਜਾਵੇ। ਕਿਸਾਨੀ ਦੀ ਮਸਲੇ ਤੇ ਜਿਥੇ ਇੱਕ ਸੰਜੀਦਗੀ ਦੀ ਜ਼ਰੂਰਤ ਹੈ, ਕੇਵਲ ਅਸਤੀਫਿਆਂ ਦੇ ਨਾਲ ਇਸ ਤਰ੍ਹਾਂ ਦੀਆਂ ਖਬਰਾਂ ਲਗਵਾਉਣ ਲਈ ਰੋਲ ਪਲੇਅ ਕਰੀਏ ਤਾਂ ਲੋਕ ਆਪਾਂ ਤੋਂ ਕੋਈ ਚੰਗੀ ਆਸ ਨਹੀਂ ਕਰਨਗੇ। ਐਗਰੀਕਲਚਰ ਸਬਜੈਕਟ ਤਹਿਤ ਜਿਹੜੇ ਕਿਸਾਨੀ ਮੁੱਦੇ ਹਨ, ਵੇਰਕਾ ਸਾਹਿਬ ਤੇ ਗਿੱਲ ਸਾਹਿਬ ਵੀ ਇੱਥੇ ਬੋਲੇ ਹਨ ਕਿ ਸਾਨੂੰ ਸੀ.ਐਮ. ਸਾਹਿਬ ਤੋਂ ਆਸਾਂ ਹਨ, ਖੈਰ ਉਹ ਬੜੇ ਸੀਨੀਅਰ ਪਾਲੇਟੀਸ਼ੀਅਨ ਹਨ। ਸਰ, ਸਾਲ 2019 ਵਿੱਚ ਹਾਈ ਪਾਵਰਡ ਕਮੇਟੀ ਬਣੀ। ਉਸ ਗੱਲ ਨੂੰ ਕਿਉਂ ਲੁਕੋ ਕੇ ਰੱਖਿਆ ਗਿਆ? ਕਿਉਂ ਇਸ ਗੱਲ ਦਾ ਖੁਲਾਸਾ ਸਾਲ 2020 ਵਿੱਚ ਜਾ ਕੇ ਹੋਇਆ ਕਿ ਇੱਕ ਹਾਈ ਪਾਵਰਡ ਕਮੇਟੀ ਮੁੱਖ ਮੰਤਰੀਆਂ ਦੀ ਬਣੀ ਸੀ। ਇਹ ਗੱਲ ਅਸੀਂ ਨਹੀਂ ਕਹਿੰਦੇ। ਇਹ ਗੱਲ ਹਿੰਦੁਸਤਾਨ ਦੇ ਕੇਂਦਰੀ ਵਜ਼ੀਰ ਨੇ ਲੋਕ ਸਭਾ

ਵਿੱਚ ਕਹੀ ਹੈ। ਜੇ ਉਹ ਝੂਠ ਬੋਲਦੇ ਹਨ ਤਾਂ ਤੁਹਾਡੀ ਪਾਰਟੀ ਨੂੰ ਉਨ੍ਹਾਂ ਦੇ ਖਿਲਾਫ ਪ੍ਰੀਵਿਲੇਜ ਮੋਸ਼ਨ ਲੈ ਕੇ ਆਉਣਾ ਚਾਹੀਦਾ ਸੀ। ਜੇ ਸੱਚ ਹੈ ਤਾਂ ਫਿਰ ਸਾਲ 2019 ਤੋਂ ਲੈ ਕੇ 2020 ਤੱਕ ਤੁਸੀਂ ਪੰਜਾਬ ਦੀ ਵਿਧਾਨ ਸਭਾ ਨੂੰ, ਪੰਜਾਬ ਦੇ ਲੋਕਾਂ ਨੂੰ ਦੱਸਿਆ ਕਿਉਂ ਨਹੀਂ ਕਿ ਅਜਿਹੇ ਕਾਨੂੰਨ ਬਣ ਰਹੇ ਹਨ ? ਕੀ ਪੰਜਾਬ ਸਰਕਾਰ ਉਨ੍ਹਾਂ ਤੇ ਪੈਰਵਾਈ ਕਰ ਰਹੀ ਹੈ? ਹੁਣ ਵੀ, ਜਿਹੜਾ ਇਹ ਪੰਜਾਬ ਦੇ ਭਵਿੱਖ ਨਾਲ ਜੁੜਿਆ ਹੋਇਆ ਇੰਨਾ ਵੱਡਾ ਮਸਲਾ ਹੈ। ਇਹ ਇੰਨਾ ਗੰਭੀਰ ਮਸਲਾ ਹੈ ਪਰ ਪੰਜਾਬ ਦੇ ਮਾਨਯੋਗ ਮੁੱਖ ਮੰਤਰੀ ਹੁਣ ਤੱਕ ਦੇਸ਼ ਦੇ ਪ੍ਰਧਾਨ ਮੰਤਰੀ ਤੋਂ ਇਸ ਮੁੱਦੇ ਦੇ ਉੱਤੇ ਗੱਲ ਕਰਨ ਦਾ ਸਮਾਂ ਤੱਕ ਨਾ ਮੰਗ ਸਕੇ ਹੋਣ? ਫਿਰ ਕੁਦਰਤੀ ਰੂਪ ਵਿੱਚ ਆਮ ਕਿਸਾਨਾਂ ਦੇ ਤੇ ਸੰਘਰਸ਼ ਕਰ ਰਹੇ ਜਿਹੜੇ ਲੋਕ ਹਨ, ਪੰਜਾਬ ਦੀਆਂ ਜੋ ਸਿਆਸੀ ਪਾਰਟੀਆਂ ਹਨ, ਉਨ੍ਹਾਂ ਦੇ ਮਨ ਵਿੱਚ ਸ਼ੱਕ ਆਉਣੇ ਹੀ ਆਉਣੇ ਹਨ।

ਮੈਂ ਅੱਜ ਵੀ ਇਹ ਕਹਿੰਦਾ ਹਾਂ ਕਿ ਇਹ ਧਰਤੀ ਉਸ ਸਰਦਾਰ ਹਰੀ ਸਿੰਘ ਨਲੂਏ ਦੀ ਧਰਤੀ ਹੈ ਜਿਸ ਦੇ ਨਾਮ ਤੋਂ ਕਾਬਲ ਤੇ ਕੰਧਾਰ ਦੀਆਂ ਕੰਧਾਂ ਕੰਬਿਆ ਕਰਦੀਆਂ ਸਨ। ਇਹ ਧਰਤੀ ਉਨ੍ਹਾਂ ਸੂਰਮਿਆਂ, ਜਰਨੈਲਾਂ ਤੇ ਯੋਧਿਆਂ ਦੀ ਧਰਤੀ ਹੈ, ਜਿਨ੍ਹਾਂ ਨੇ ਦਰਿਆ ਖੈਬਰ ਦੇ ਰਾਹ ਬੰਦ ਕੀਤੇ ਸੀ। ਅੱਜ ਇਸ ਧਰਤੀ ਦੇ ਲੋਕ ਉਮੀਦ ਕਰਦੇ ਸੀ ਕਿ ਇਸ ਧਰਤੀ ਦੇ ਮੁੱਖ ਮੰਤਰੀ ਕੇਂਦਰ ਦੀ ਸਰਕਾਰ ਦੇ ਸਾਹਮਣੇ ਜਾ ਕੇ ਪ੍ਰਧਾਨ ਮੰਤਰੀ ਤੋਂ ਸਮਾਂ ਲੈ ਕੇ ਉਨ੍ਹਾਂ ਦੇ ਸਾਹਮਣੇ ਪੰਜਾਬ ਦੇ ਲੋਕਾਂ ਦਾ ਪੱਖ ਰੱਖਣਗੇ। ਪਰ ਸਾਡੇ ਮੁੱਖ ਮੰਤਰੀ ਸਾਹਿਬ ਦੇਸ਼ ਦੇ ਪ੍ਰਧਾਨ ਮੰਤਰੀ ਤੋਂ ਮਿਲਣ ਦਾ ਸਮਾਂ ਤੱਕ ਮੰਗਣ ਦੀ ਹਿੰਮਤ ਨਹੀਂ ਕਰ ਸਕੇ। ਇਹ ਸਾਡੀ ਤਰਾਸਦੀ ਹੈ। ਇਸ ਦਾ ਜਵਾਬ ਤੁਹਾਨੂੰ ਦੇਣਾ ਪਵੇਗਾ।

ਸਰ, ਦੂਜੀ ਗੱਲ, ਅਸਲ ਵਿੱਚ ਕੀ ਹੈ ਕਿ ਇਹੀ ਬਿਲ ਤੁਹਾਡੇ ਚੋਣ ਮਨੋਰਥ ਪੱਤਰ ਦਾ ਹਿੱਸਾ ਰਹੇ ਹਨ, ਸਾਲ 2019 ਦਾ ਜਿਹੜਾ ਚੋਣ ਮਨੋਰਥ ਪੱਤਰ ਲੋਕ ਸਭਾ ਦੀਆਂ ਚੋਣਾਂ ਦੇ ਵਿੱਚ ਕਾਂਗਰਸ ਪਾਰਟੀ ਨੇ ਜਾਰੀ ਕੀਤਾ ਸੀ। ਅਸਲ ਵਿੱਚ ਪੰਜਾਬ ਦੀ ਤਰਾਸਦੀ ਕੀ ਹੈ ਕਿ ਜਿਹੜਾ ਇਹ 'ਏ', 'ਬੀ' ਅਤੇ 'ਸੀ' ਹੈ, ਇਹ ਜਿਹੜਾ ਰਿਮੋਟ ਕੰਟਰੋਲ ਹੈ, ਮੈਂ ਸਮਝਦਾ ਹਾਂ ਕਿ ਇਸ ਨੇ ਪੰਜਾਬ ਲਈ ਸਾਰੀਆਂ ਮੁਸ਼ਕਿਲਾਂ ਪੈਦਾ ਕੀਤੀਆਂ ਹਨ। 'ਏ', ਇਹ ਆਮ ਆਦਮੀ ਪਾਰਟੀ ਵਾਲੇ ਸਾਥੀ ਬੈਠੇ ਹਨ। 'ਬੀ', ਬੀ.ਜੇ.ਪੀ. ਵਾਲੇ ਹਨ ਅਤੇ 'ਸੀ', ਜੋ ਸਾਡੇ ਸਾਹਮਣੇ ਕਾਂਗਰਸ ਪਾਰਟੀ ਵਾਲੇ ਬੈਠੇ ਹਨ। ਹੁਣ ਜੇ ਮੈਂ 'ਬੀ' ਦੀ ਗੱਲ ਕਰਾਂ, ਉਨ੍ਹਾਂ ਨੂੰ ਤਾਂ ਉਪਰੋਂ ਹੁਕਮ ਆ ਗਿਆ ਕਿ ਤੁਸੀਂ ਇਨ੍ਹਾਂ ਬਿਲਾਂ ਦਾ ਵਿਰੋਧ ਨਹੀਂ ਕਰਨਾ। ਉਨ੍ਹਾਂ ਨੇ ਵਿਰੋਧ ਨਹੀਂ ਕੀਤਾ। ਉਹ ਖਾਂਦੇ ਪੰਜਾਬ ਦਾ ਹਨ, ਪੀਂਦੇ ਪੰਜਾਬ ਦਾ ਹਨ ਪਰ

ਉਸ ਪਾਰਟੀ ਨਾਲ ਸਬੰਧਤ ਪੰਜਾਬ ਦੇ ਮੈਂਬਰਾਂ ਨੇ ਉਨ੍ਹਾਂ ਬਿਲਾਂ ਦਾ ਵਿਰੋਧ ਨਹੀਂ ਕੀਤਾ। ਇੱਧਰ (ਰੂਲਿੰਗ ਬੈਂਚਿਜ ਵੱਲ ਇਸ਼ਾਰਾ) ਹੁਕਮ ਆ ਗਿਆ ਸੀ ਕਿ ਮੈਂ ਐਸ.ਵਾਈ.ਐਲ. ਦਾ ਟੱਕ ਲਗਾਉਣਾ ਹੈ, ਕਹੀਆਂ ਲੈ ਕੇ ਆ ਜਾਵੋ, ਆਪਾਂ ਚਲੇ ਗਏ। ਜੇ ਮੈਂ ਇਨ੍ਹਾਂ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਦੀ ਗੱਲ ਕਰਾਂ, ਇਹ ਵਿਚਾਰੇ ਤਾਂ ਆਪਣਾ ਲੀਡਰ ਵੀ ਆਪ ਨਹੀਂ ਚੁਣ ਸਕਦੇ। ਉਪਰਲੇ ਲਿਫਾਫੇ ਨਾਲ ਲੀਡਰ ਚੁਣਨਾ ਪੈਂਦਾ ਹੈ। ਪਰਾਲੀ ਦਾ ਇੰਨਾ ਵੱਡਾ ਮੁੱਦਾ ਆਇਆ, ਕੇਜਰੀਵਾਲ ਸਾਡੇ ਪੰਜਾਬ ਦੇ ਕਿਸਾਨਾਂ ਖਿਲਾਫ ਬੋਲੇ, ਪੰਜਾਬੀਆਂ ਨੂੰ ਦੋਸ਼ ਦੇਣ ਲੱਗੇ।

**ਮਾਨਯੋਗ ਡਿਪਟੀ ਸਪੀਕਰ:** ਚੰਦੂਮਾਜਰਾ ਜੀ, ਤੁਹਾਡਾ ਟਾਈਮ ਹੋ ਗਿਆ ਹੈ। ਤੁਸੀਂ 10 ਮਿੰਟ ਲਗਾ ਲਏ ਹਨ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਅਸੀਂ ਦੋ ਜਣਿਆਂ ਨੇ ਹੀ ਅੱਜ ਬੋਲਣਾ ਹੈ। ਕੇਜਰੀਵਾਲ ਸਾਹਿਬ ਨੇ ਦਿੱਲੀ ਦੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਪੰਜਾਬ ਦੇ ਕਿਸਾਨਾਂ ਨੂੰ ਇੱਕ ਮਿਹਣਾ ਮਾਰਿਆ, ਭਾਵੇਂ ਕਿ ਦਿੱਲੀ ਦਾ ਧੂੰਆਂ ਇੰਡਸਟਰੀ ਨਾਲ ਹੈ, ਵਹੀਕਲਜ਼ ਦਾ ਪ੍ਰਦੂਸ਼ਣ ਹੈ ਪਰ ਉਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਨੂੰ ਇੱਕ ਮਿਹਣਾ ਮਾਰ ਦਿੱਤਾ ਕਿ ਇਹ ਧੂੰਆਂ ਪੰਜਾਬ ਦੇ ਕਿਸਾਨਾਂ ਦੁਆਰਾ ਪਰਾਲੀ ਸਾੜੇ ਜਾਣ ਕਰਕੇ ਹੈ। ਉਨ੍ਹਾਂ ਨੇ ਆਪਣੀ ਅਸਫਲਤਾ ਨੂੰ ਲੁਕੋਣ ਵਾਸਤੇ ਅਜਿਹਾ ਕਿਹਾ। (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰਜ਼ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸੀ।)

ਚੀਮਾ ਸਾਹਿਬ, ਬੈਠ ਜਾਵੋ ਜੀ। ਤੁਸੀਂ ਆਪਣਾ ਜਵਾਬ ਬਾਅਦ ਵਿੱਚ ਦੇ ਦੇਣਾ। ਉਨ੍ਹਾਂ ਨੇ ਪੰਜਾਬੀਆਂ ਨੂੰ ਮਿਹਣਾ ਮਾਰਿਆ। ਸਾਨੂੰ ਇਸ ਗੱਲ ਦਾ ਗਿਲਾ ਹੈ ਕਿ ਪੰਜਾਬ ਦਾ ਖਾਣ ਵਾਲੇ ਤੇ ਪੰਜਾਬ ਦਾ ਪੀਣ ਵਾਲੇ ਇਹ ਲੋਕ ਜਿਹੜੇ ਕਿਸਾਨੀ ਦੀਆਂ ਗੱਲਾਂ ਕਰਦੇ ਹਨ, ਇਨ੍ਹਾਂ ਵਿਚੋਂ ਕੋਈ ਉਠ ਕੇ ਕੇਜਰੀਵਾਲ ਸਾਹਿਬ ਨੂੰ ਇਹ ਕਹਿਣ ਦੀ ਹਿੰਮਤ ਨਹੀਂ ਕਰ ਸਕਿਆ ਕਿ ਕੇਜਰੀਵਾਲ ਸਾਹਿਬ ਪੰਜਾਬ ਦਾ ਕਿਸਾਨ ਦਿੱਲੀ ਨੂੰ ਅੰਨ ਭੇਜਦਾ ਹੈ, ਧੂੰਆਂ ਨਹੀਂ ਭੇਜਦਾ। ਇਹ ਇੰਨੀ ਹਿੰਮਤ ਤਾਂ ਕਰਕੇ ਦਿਖਾ ਦਿੰਦੇ। ਸੋ, ਮੈਂ ਸਮਝਦਾ ਹਾਂ ਕਿ ਇਹ ਦਿੱਲੀ ਤੋਂ ਰਿਮੋਟ ਨਾਲ ਚਲਦੇ ਹਨ ।

**ਸਰਦਾਰ ਹਰਪਾਲ ਸਿੰਘ ਚੀਮਾ:** ** **

**Mr. Deputy Speaker:** No point of order. (interruptions) no point of order. ਚੰਦੂਮਾਜਰਾ ਜੀ, ਤੁਸੀਂ ਵਾਰ ਵਾਰ ਕੇਜਰੀਵਾਲ ਜੀ ਦਾ ਨਾਮ ਨਾ ਲਵੋ। ਚੰਦੂਮਾਜਰਾ ਜੀ, ਕਨਕਲੂਡ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ:** ਸਾਡੀ ਸਰਕਾਰ ਲਗਾਤਾਰ ਕਿਸਾਨਾਂ ਦੇ ਨਾਲ ਖੜ੍ਹੀ ਹੈ। ਇਹ ਮਗਰਮੱਛ ਦੇ ਹੰਝੂ ਵਹਾ ਰਹੇ ਹਨ। ਕਾਲੇ ਕਾਨੂੰਨਾਂ ਦੇ ਜਨਮ ਦਾਤਾ ਇਨ੍ਹਾਂ ਦੀ ਪਾਰਟੀ ਵਾਲੇ ਹਨ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਇਹ ਜਿਹੜੇ ਰਿਮੋਟ ਹਨ, ਜਿਹੜੇ ਰਿਮੋਟ ਦਿੱਲੀ ਤੋਂ ਚਲਦੇ ਹਨ, ਇਹ ਪੰਜਾਬ ਦੀ ਤਰਾਸਦੀ ਬਣ ਰਹੇ ਹਨ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜੇ ਹੋ ਕੇ ਬਿਨਾ ਇਜਾਜ਼ਤ ਲਗਾਤਾਰ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਡਿਪਟੀ ਸਪੀਕਰ:** ਪਲੀਜ਼ ਗਵਰਨਰ ਐਡਰੈਸ ਤੇ ਬੋਲੋ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਮੈਂ ਇਕ ਬੇਨਤੀ ਕਰਦਾ ਹਾਂ ਕਿ ਅੱਜ ਆਪਾਂ ਨੂੰ ਮਿਲ ਕੇ ਪੰਜਾਬ ਦੀ ਸਰਕਾਰ ਤੋਂ ਪੁੱਛਣਾ ਚਾਹੀਦਾ ਹੈ, ਮਾਨਯੋਗ ਮੁੱਖ ਮੰਤਰੀ ਜੀ ਜਿਨ੍ਹਾਂ ਕੋਲ ਖੇਤੀਬਾੜੀ ਵਿਭਾਗ ਵੀ ਹੈ, ਤੋਂ ਪੁੱਛਣਾ ਚਾਹੀਦਾ ਹੈ ਕਿ ਜਿਹੜੀ ਚੁਣੌਤੀ ਇਨ੍ਹਾਂ ਕਾਨੂੰਨਾਂ ਨਾਲ ਪੰਜਾਬ ਵਿਚ ਪੈਦਾ ਹੋਣ ਜਾ ਰਹੀ ਹੈ, ਉਸ ਦਾ ਸਾਹਮਣਾ ਕਰਨ ਵਾਸਤੇ ਸਰਕਾਰ ਕੀ ਯੋਜਨਾ ਬਣਾ ਰਹੀ ਹੈ, ਸਰਕਾਰ ਨੂੰ ਉਸ ਦਾ ਬਿਓਰਾ ਸਦਨ ਵਿਚ ਰੱਖਣਾ ਚਾਹੀਦਾ ਹੈ। ਕੇਂਦਰ ਕਿਸੇ ਸਮੇਂ ਵੀ ਪੰਜਾਬ ਦੀ ਸੀ.ਸੀ.ਐਲ ਬੰਦ ਕਰ ਸਕਦੀ ਹੈ, ਐਮ.ਐਸ.ਪੀ. ਤੇ ਖਤਰਾ ਬਣਿਆ ਹੋਇਆ ਹੈ। ਇਸ ਵਾਸਤੇ ਸਰਕਾਰ ਦੀ ਕੀ ਯੋਜਨਾ ਹੈ, ਉਹ ਦੱਸਣੀ ਚਾਹੀਦੀ ਹੈ। ਸਾਡਾ ਪਾਣੀ ਡੂੰਘਾ ਹੁੰਦਾ ਜਾ ਰਿਹਾ ਹੈ। ਸਿੰਚਾਈ ਵਿਭਾਗ ਦਾ ਬਜਟ 100 ਕਰੋੜ ਤੋਂ ਹੇਠਾਂ ਹੈ। ਇਸ ਨਾਲ ਤਾਂ ਸਿੰਚਾਈ ਵਿਭਾਗ ਦੇ ਖਰਚੇ ਵੀ ਪੂਰੇ ਨਹੀਂ ਹੁੰਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦਾ ਭਾਸ਼ਣ ਆਪਣੇ ਆਪ ਵਿਚ ਕਿੰਨਾ ਕੰਟਰਾਡਿਕਟਰੀ ਹੈ। ਤੁਸੀਂ ਕਹਿੰਦੇ ਹੋ ਕਿ ਅਸੀਂ ਪੁਆਇੰਟ ਨੰਬਰ 54 ਅਤੇ 57 ਵਿਚ ਰੁਜ਼ਗਾਰ ਦਿੱਤਾ ਹੈ ਅਤੇ ਰੁਜ਼ਗਾਰ ਦੇ ਸਾਧਨ ਪੈਦਾ ਕੀਤੇ ਹਨ। ਥਰਮਲ ਪਲਾਂਟ ਤੁਸੀਂ ਬੰਦ ਕਰ ਦਿੱਤੇ, ਸੇਵਾ ਕੇਂਦਰ ਤੁਸੀਂ ਬੰਦ ਕਰ ਦਿੱਤੇ। ਰੀ ਸਟਰੱਕਚਰਿੰਗ ਦੇ ਨਾਮ ਹੇਠ ਅਸਾਮੀਆਂ ਹੀ ਖਤਮ ਕਰ ਦਿੱਤੀਆਂ ਹਨ। ਸੋ,

ਸਰਕਾਰ ਨੇ ਰੁਜ਼ਗਾਰ ਦੇ ਸਾਧਨ ਪੈਦਾ ਕੀਤੇ ਹਨ ਜਾਂ ਖੋਹੇ ਹਨ? ਇਹ ਕਹਿੰਦੇ ਉਦਯੋਗਾਂ ਵਾਸਤੇ ਮਾਹੌਲ ਤਿਆਰ ਕੀਤਾ ਜਾ ਰਿਹਾ ਹੈ। ਜਿਥੇ 10 ਰੁਪਏ ਯੂਨਿਟ ਬਿਜਲੀ ਹੋਵੇ, ਉਥੇ ਕਿਹੜਾ ਉਦਯੋਗ ਲਾਵੇਗਾ।

**ਮਾਨਯੋਗ ਡਿਪਟੀ ਸਪੀਕਰ:** ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਪੁਆਇੰਟ ਨੰਬਰ 56 ਤੇ ਕਹਿੰਦੇ ਟਰਾਂਸਪੋਰਟ ਲਈ ਪਰਮਿਟ ਦੇ ਰਹੇ ਹਾਂ। ਤੁਸੀਂ ਟਰੱਕ ਯੂਨੀਅਨਾਂ ਬੰਦ ਕਰ ਦਿੱਤੀਆਂ। ਟਰੱਕਾਂ ਵਾਲੇ ਲੋਕ ਸੜਕਾਂ ਤੇ ਖੜੇ ਕਰ ਦਿੱਤੇ। ਪੁਆਇੰਟ ਨੰਬਰ 3 ਵਿਚ ਇਹ ਕਹਿੰਦੇ ਕਿ ਕਰੋਨਾ ਵਿਚ ਕਰਫਿਊ ਲਗਾ ਕੇ ਲੋਕਾਂ ਨੂੰ ਸਹੂਲਤਾਂ ਦਿੱਤੀਆਂ। ਮੇਰੇ ਕੋਲ ਆਹ ਤਸਵੀਰਾਂ ਹਨ (ਦੋ ਤਸਵੀਰਾਂ ਹੱਥਾਂ ਵਿਚ ਫੜ ਕੇ ਲਹਿਰਾਉਂਦੇ ਹੋਏ) ਇਹ ਤਸਵੀਰ ਮਾਨਯੋਗ ਮੰਤਰੀ ਸਰਦਾਰ ਸਾਧੂ ਸਿੰਘ ਧਰਮਸੋਤ ਅਤੇ ਮੇਰੇ ਹਲਕੇ ਦੇ ਹਲਕਾ ਇੰਚਾਰਜ ਦੀ ਹੈ, ਜੋ ਸਕੂਲਾਂ ਵਿਚ ਜਾ ਕੇ ਬੱਚਿਆਂ ਨੂੰ ਸਮਾਰਟ ਫੋਨ ਵੰਡ ਰਹੇ ਹਨ। ਜਦੋਂ ਕਰੋਨਾ ਪੀਕ ਤੇ ਸੀ, ਬੱਚਿਆਂ ਦੀ ਜ਼ਿੰਦਗੀ ਨਾਲ ਇਹ ਇਕ ਵੱਡਾ ਖਿਲਵਾੜ ਸੀ।

**ਮਾਨਯੋਗ ਡਿਪਟੀ ਸਪੀਕਰ:** ਤੁਹਾਡਾ ਟਾਈਮ ਹੋ ਗਿਆ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਹਾਲੇ ਤਾਂ 7 ਮਿੰਟ ਹੋਏ ਹਨ।

**ਮਾਨਯੋਗ ਡਿਪਟੀ ਸਪੀਕਰ:** ਆਪਾਂ ਵਾਰ ਵਾਰ ਇਹ ਗੱਲ ਨਾ ਕਹੀਏ, ਟਾਈਮ ਸਾਰਿਆਂ ਦਾ ਹੈ। ਤੁਹਾਡੀ ਪਾਰਟੀ ਦੇ 22 ਮਿੰਟ ਹਨ। 12 ਮਿੰਟ ਹੋ ਗਏ ਹਨ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਮੈਂ ਕਨਕਲੂਡ ਕਰਨ ਲੱਗਿਆ ਹਾਂ। ਸ਼ਰਾਬ ਦੀਆਂ ਨਜਾਇਜ਼ ਫੈਕਟਰੀਆਂ ਮੁੱਖ ਮੰਤਰੀ ਦੇ ਜ਼ਿਲ੍ਹੇ ਵਿਚ ਫੜੀਆਂ ਗਈਆਂ, ਕੀ ਤੁਸੀਂ ਇਸ ਨੂੰ ਆਪਣੀ ਪ੍ਰਾਪਤੀ ਕਹਿੰਦੇ ਹੋ? ਜਿਹੜੇ ਬੰਦਿਆਂ ਦੇ ਨਾਮ ਤੇ ਪਰਚੇ ਦਰਜ ਕੀਤੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਸਦਨ ਨੂੰ ਇਸ ਗੱਲ ਦਾ ਨੋਟਿਸ ਲੈਣਾ ਚਾਹੀਦਾ ਹੈ ਕਿ ਕੇਵਲ ਡਰਾਈਵਰਾਂ ਤੇ ਛੋਟੇ ਕਰਿੰਦਿਆਂ ਤੇ ਹੀ ਪਰਚੇ ਦਰਜ ਕੀਤੇ ਗਏ ਹਨ। ਇਸ ਗੱਲ ਦੀ ਜਾਂਚ ਹੋਣੀ ਚਾਹੀਦੀ ਹੈ ਕਿ ਉਹ ਡਰਾਈਵਰ ਅਤੇ ਕਰਿੰਦੇ ਕਿਨ੍ਹਾਂ ਦੇ ਸੀ? ਵਿਧਾਇਕਾਂ ਤੱਕ ਦੇ ਨਾਮ ਇਸ ਵਿਚ ਬੋਲੇ ਗਏ ਹਨ। ਸਰਕਾਰ ਨੇ ਉਨ੍ਹਾਂ ਨੂੰ ਕਲੀਨ ਚਿੱਟਾਂ ਦੇ ਦਿੱਤੀਆਂ।ਤੁਸੀਂ ਸ਼ਰਾਬ ਵੇਚਣ ਵਾਲੇ ਠੇਕੇਦਾਰਾਂ ਦਾ 680 ਕਰੋੜ ਰੁਪਿਆ ਸਰਕਾਰੀ ਖਜਾਨੇ ਵਿਚੋਂ ਦੇ ਦਿੱਤਾ, 300 ਕਰੋੜ ਦੇ ਕਰੀਬ ਮਾਈਨਿੰਗ ਵਾਲਿਆਂ ਦਾ ਦੇ ਦਿੱਤਾ ਪਰ ਬੱਚਿਆਂ ਦੇ ਸਕੂਲਾਂ ਦੀਆਂ ਫੀਸਾਂ ਲਈ ਕੁੱਝ ਨਹੀਂ ਕੀਤਾ।ਤੁਸੀਂ ਮੁਲਾਜ਼ਮਾਂ ਨੂੰ ਵੀ ਕੁੱਝ ਨਹੀਂ ਦੇ ਸਕੇ।

**ਮਾਨਯੋਗ ਡਿਪਟੀ ਸਪੀਕਰ:** ਚੰਦੂਮਾਜਰਾ ਜੀ, ਪਲੀਜ਼ ਬੈਠੋ। ਹਾਂ ਜੀ, ਸਰਦਾਰ ਗੁਰਕੀਰਤ ਸਿੰਘ ਕੋਟਲੀ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਲਾਸਟ ਪੁਆਇੰਟ ਹੈ ਜੀ। ਮੈਂ ਵਿੱਤ ਮੰਤਰੀ ਜੀ ਨੂੰ ਇਕ ਵਾਰ ਸੁਣ ਰਿਹਾ ਸੀ, ਉਨ੍ਹਾਂ ਨੇ ਇਕ ਵਾਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਜ਼ਿਕਰ ਕੀਤਾ ਸੀ, ਪਰ ਉਹ ਭੁੱਲ ਗਏ ਕਿ ਇਸ ਹਾਊਸ ਦੀਆਂ ਕੰਧਾਂ ਗਵਾਹ ਹਨ ਕਿ ਪੰਜਾਬ ਉਹ ਪਹਿਲਾ ਸੂਬਾ ਹੈ, ਜਿਥੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਦੇ ਮੁਲਾਜ਼ਮਾਂ ਨੂੰ ਵੱਖਰਾ ਪੇਅ ਕਮਿਸ਼ਨ ਦਿੱਤਾ ਸੀ। ਹੁਣ ਸਰਕਾਰ ਕੇਂਦਰ ਦੇ ਸਕੇਲ ਸਾਡੇ ਮੁਲਾਜ਼ਮਾਂ ਤੇ ਲਾਗੂ ਕਰ ਰਹੀ ਹੈ। ਇਹ ਮੁਲਾਜ਼ਮਾਂ ਨਾਲ ਬਹੁਤ ਵੱਡਾ ਧੱਕਾ ਹੈ।

**ਮਾਨਯੋਗ ਡਿਪਟੀ ਸਪੀਕਰ:** ਪਲੀਜ਼ ਬੈਠੋ।ਇਸ ਤਰ੍ਹਾਂ ਚੰਗਾ ਨਹੀਂ ਲਗਦਾ, ਦੇਖੋ ਸਤਿਕਾਰਯੋਗ ਸਰਦਾਰ ਗੁਰਕੀਰਤ ਸਿੰਘ ਕੋਟਲੀ ਜੀ ਖੜੇ ਹਨ, ਤੁਹਾਡਾ ਟਾਈਮ ਹੋ ਗਿਆ ਹੈ। ਹਾਂ ਜੀ, ਕੋਟਲੀ ਜੀ।

**ਸਰਦਾਰ ਗੁਰਕੀਰਤ ਸਿੰਘ ਕੋਟਲੀ (ਖੰਨਾ):** ਸਤਿਕਾਰਯੋਗ ਡਿਪਟੀ ਸਾਹਿਬ, ਮੈਂ ਆਪ ਜੀ ਦਾ ਅਤਿ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਰਾਜਪਾਲ ਜੀ ਨੇ ਪੰਜਾਬ ਸਰਕਾਰ ਦੀਆਂ ਪਿਛਲੇ ਸਾਲਾਂ ਵਿਚ ਕੀਤੀਆਂ ਪ੍ਰਾਪਤੀਆਂ ਦਾ ਬੜੇ ਹੀ ਵਿਸਥਾਰ ਪੂਰਵਕ ਅੰਕੜਿਆਂ ਤੇ ਤੱਥਾਂ ਦੇ ਅਧਾਰ ਤੇ ਜੋ ਵਰਣਨ ਕੀਤਾ ਹੈ। ਮੈਂ ਉਸ ਦੀ ਭਰਪੂਰ ਸ਼ਲਾਘਾ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਭਾਵੇਂ ਪਿਛਲੇ ਚਾਰ ਸਾਲ ਬੜੇ ਚੁਣੌਤੀਆਂ ਭਰਪੂਰ ਸਨ ਪਰ ਉਸ ਦੇ ਬਾਵਜੂਦ ਕੈਪਟਨ ਅਮਰਿੰਦਰ ਸਿੰਘ ਜੀ ਨੇ ਆਪਣੀ ਦੂਰ ਅੰਦੇਸ਼ੀ ਸੋਚ ਸਦਕਾ, ਉਨ੍ਹਾਂ ਦੀ ਅਗਵਾਈ ਦੇ ਅੰਦਰ ਪੰਜਾਬ ਸਰਕਾਰ ਨੇ ਪੰਜਾਬ ਨੂੰ ਇਕ ਰੋਡ ਮੈਪ ਦਿੱਤਾ ਹੈ।ਉਹ ਵਾਕਈ ਹੀ ਪੰਜਾਬ ਦੇ ਲੋਕਾਂ ਵਿੱਚ ਸਾਡੀ ਸਰਕਾਰ ਅੱਜ ਵੀ ਬੜੀ ਹਰਮਨ ਪਿਆਰੀ ਹੈ। ਉਸੇ ਤਰ੍ਹਾਂ ਜਿਸ ਤਰ੍ਹਾਂ ਠੀਕ 2017 ਦੇ ਅੰਦਰ ਜਦੋਂ ਚੋਣਾਂ ਹੋ ਰਹੀਆਂ ਸਨ, ਜਿਸ ਤਰ੍ਹਾਂ ਸਾਡੀ ਹਰਮਨ ਪਿਆਰਤਾ ਉਸ ਸਮੇਂ ਲੋਕਾਂ ਵਿੱਚ ਸੀ, 4 ਸਾਲਾਂ ਬਾਅਦ ਵੀ ਅੱਜ ਕੈਪਟਨ ਸਾਹਿਬ ਦੀ ਸਰਕਾਰ ਲੋਕਾਂ ਵਿੱਚ ਹਰਮਨ ਪਿਆਰੀ ਬਣੀ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਪ੍ਰਜਾਤੰਤਰ ਅਤੇ ਲੋਕਰਾਜ ਦੇ ਅੰਦਰ ਸਭ ਤੋਂ ਵੱਡਾ ਸਰਟੀਫਿਕੇਟ ਲੋਕਾਂ ਦਾ ਹੁੰਦਾ ਹੈ। ਹਾਲ ਹੀ ਵਿੱਚ ਹੋਈਆਂ ਲੋਕਲ ਬਾਡੀਜ਼ ਦੀਆਂ ਚੋਣਾਂ ਨੇ ਸਾਬਤ ਕਰ ਦਿੱਤਾ ਹੈ ਕਿ ਲੋਕਾਂ ਦਾ ਵਿਸ਼ਵਾਸ, ਲੋਕਾਂ ਦਾ ਪਿਆਰ ਅੱਜ ਵੀ ਕਾਂਗਰਸ ਪਾਰਟੀ ਨਾਲ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਰੈਡਿਟ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੂੰ ਦਿੰਦਾ

ਹਾਂ। ਇਥੇ ਸਾਡੇ ਮਾਨਯੋਗ ਬ੍ਰਹਮ ਮਹਿਦਰਾ ਜੀ ਬੈਠੇ ਹਨ, ਜੋ ਇਸ ਮਹਿਕਮੇ ਦੇ ਮੰਤਰੀ ਹਨ ਅਤੇ ਇਨ੍ਹਾਂ ਦੇ ਮਹਿਕਮੇ ਨੂੰ ਦਿੰਦਾ ਹਾਂ ਜਿਨ੍ਹਾਂ ਨੇ ਬੜੀਆਂ free and fair ਬਹੁਤ ਹੀ ਇੱਕ ਸਫਲਤਾ ਪੂਰਵਕ ਇਹ ਚੋਣਾ ਕਰਵਾਉਣ ਵਿੱਚ ਸਫਲਤਾ ਹਾਸਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਲੋਕਾਂ ਦੇ ਅੰਦਰ ਲੋਕਰਾਜ ਪ੍ਰਤੀ ਵਿਸ਼ਵਾਸ ਪੈਦਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਹੁਣ ਸਾਡੇ ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਚਲੇ ਗਏ ਹਨ, ਉਹ ਸਾਡੇ ਇਸ ਹਾਊਸ ਦੇ ਮਾਨਯੋਗ ਮੈਂਬਰ ਹਨ। ਇਹ ਸਾਰੇ ਸਾਥੀ ਕੱਲ ਗਵਰਨਰ ਸਾਹਿਬ ਨੂੰ "Go Back" ਦੇ ਨਾਅਰੇ ਲਗਾ ਰਹੇ ਸਨ। ਪਰ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ go back ਕਰ ਦਿੱਤਾ ਹੈ। ਇੱਕ ਦਿਨ ਇਹ ਪ੍ਰੈਸ ਕਾਂਨਫਰਸ ਕਰ ਰਹੇ ਸੀ, ਬੜੇ ਖੁਸ਼ ਨਜ਼ਰ ਆ ਰਹੇ ਸਨ, ਮੈਂ ਦੇਖ ਰਿਹਾ ਸੀ ਕਿ ਇਹੋ ਜਿਹੀ ਕਿਹੜੀ ਖੁਸ਼ੀ ਵਾਲੀ ਗੱਲ ਹੈ, ਸੋਚਿਆ, ਇਨ੍ਹਾਂ ਦੇ ਮੂੰਹੋਂ ਹੀ ਸੁਣਦੇ ਹਾਂ ਕਿ ਕੀ ਕਹਿੰਦੇ ਹਨ? ਇਹ ਕਹਿ ਰਹੇ ਸੀ ਕਿ ਤੀਜੇ ਅਤੇ ਚੌਥੇ ਦੀ ਤਾਂ ਹੁਣ ਗੱਲ ਹੀ ਛੱਡੋ, ਹੁਣ ਇਹ ਗੱਲ ਸਾਬਤ ਹੋ ਗਈ ਕਿ ਸਾਡਾ ਜਿਹੜਾ ਮੁਕਾਬਲਾ ਹੈ, ਉਹ ਕਾਂਗਰਸ ਨਾਲ ਹੈ। ਹੁਣ 2022 ਦੀਆਂ ਚੋਣਾ ਦੇ ਵਿੱਚ ਮੁੱਖ ਮੁਕਾਬਲਾ ਹੁਣ ਕਾਂਗਰਸ ਅਤੇ ਅਕਾਲੀਆਂ ਦੇ ਵਿਚਕਾਰ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਤਾਂ ਇੱਕ ਨੰਬਰ ਤੇ ਹੈ, ਇਹ ਜਿਹੜੀਆਂ ਹੋਰ ਪਾਰਟੀਆਂ ਹਨ, ਚਾਹੇ ਉਹ ਬੀ.ਜੇ.ਪੀ ਹੈ, ਚਾਹੇ ਉਹ ਅਕਾਲੀ ਦਲ ਹੈ ਚਾਹੇ ਉਹ ਸਾਡੀ ਆਮ ਆਦਮੀ ਪਾਰਟੀ ਹੈ, ਇਨ੍ਹਾਂ ਸਾਰਿਆਂ ਦੀ ਲੜਾਈ ਹੁਣ ਦੋ ਨੰਬਰ ਤੇ ਰਹਿ ਗਈ ਹੈ। ਇਹ ਦੋ ਨੰਬਰ ਦੀ ਲੜਾਈ ਲੜ ਰਹੇ ਹਨ। ਇਹ ਕਰੈਡਿਟ ਵੀ ਸਾਡੀ ਕਾਂਗਰਸ ਗੌਰਮਿੰਟ ਨੂੰ ਜਾਂਦਾ ਹੈ। ਜੋ ਅਸੀਂ development oriented ਲੋਕਾਂ ਨੂੰ ਪ੍ਰਸ਼ਾਸ਼ਨ ਦਿੱਤਾ ਹੈ ਉਸ ਨਾਲ ਲੋਕਾਂ ਦਾ ਵਿਸ਼ਵਾਸ ਵਧਿਆ ਹੈ। Law and order situation ਜਾਂ ਸਿਹਤ ਦੀ ਗੱਲ ਕਰੀਏ, Education or Welfare Schemes ਦੀ ਗੱਲ ਕਰੀਏ ਤਾਂ ਅਸੀਂ ਇਹ ਸਭ ਲੋਕਾਂ ਨੂੰ ਦੇਣ ਵਿੱਚ ਕਾਮਯਾਬ ਹੋਏ ਹਾਂ। ਡਿਪਟੀ ਸਪੀਕਰ ਸਾਹਿਬ, ਪਿਛਲੇ ਸਮੇਂ ਬਿਹਾਰ ਦੇ ਵਿੱਚ ਚੋਣਾਂ ਹੋਈਆਂ ਤੇ ਮੈਨੂੰ ਵੀ ਕਾਂਗਰਸ ਪਾਰਟੀ ਵੱਲੋਂ, ਇਥੇ ਮੇਰੇ ਸਾਥੀ ਸਰਦਾਰ ਗੁਰਪ੍ਰੀਤ ਸਿੰਘ ਬੈਠੇ ਹਨ ਅਤੇ ਸਰਦਾਰ ਲਖਬੀਰ ਸਿੰਘ ਲੱਖਾ ਜੀ ਬੈਠੇ ਹਨ, ਅਸੀਂ ਤਿੰਨਾਂ ਨੇ 20 ਦਿਨ ਉਥੇ ਪਰਚਾਰ ਕੀਤਾ। ਅਸੀਂ ਪਟਨਾ ਸਾਹਿਬ ਵੀ ਗਏ । ਬੌਧਗਯਾ ਬਹੁਤ ਮਸ਼ਹੂਰ ਹੈ, ਉਥੇ ਸਾਡੀ ਡਿਊਟੀ ਲੱਗੀ ਸੀ, ਸ਼੍ਰੀ ਨਿਤਿਸ਼ ਕੁਮਾਰ, ਉਥੋਂ ਦੇ ਮੁੱਖ ਮੰਤਰੀ ਹਨ। ਉਨ੍ਹਾਂ ਨੇ ਜਿਸ ਢੰਗ ਦੇ ਨਾਲ ਜਿਸ ਤਰੀਕੇ ਦੇ ਨਾਲ ਜਿਸ ਸ਼ਰਧਾ ਭਾਵਨਾ ਦੇ ਨਾਲ 350ਵਾਂ ਸ੍ਰੀ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਮਹਾਰਾਜ ਦਾ ਸਮਾਗਮ ਕੀਤਾ, ਉਸ ਨੇ ਦੁਨੀਆਂ ਭਰ ਦੇ ਸਿੱਖਾਂ ਦੇ ਉੱਤੇ ਇੱਕ ਗਹਰੀ ਛਾਪ ਛੱਡੀ। ਜਦੋਂ ਅਸੀਂ ਪਟਨਾ ਸਾਹਿਬ ਵਿੱਚ ਸਿੱਖ ਭਾਈਚਾਰੇ

ਨੂੰ ਮਿਲਦੇ, ਬੋਧਗਯਾ ਵਿੱਚ ਵੀ ਭਾਵੇਂ ਥੋੜ੍ਹੇ ਸਿੱਖ ਰਹਿੰਦੇ ਹਨ, ਉਥੇ ਅਸੀਂ ਗੁਰੂਦੁਆਰਾ ਸਾਹਿਬ ਦੇ ਵਿੱਚ ਮੀਟਿੰਗ ਕੀਤੀ ਤਾਂ ਉਹ ਨਿਤਿਸ਼ ਕੁਮਾਰ ਜੀ ਦੀ ਭਰਪੂਰ ਸ਼ਲਾਘਾ ਕਰਦੇ ਸਨ। ਉਨ੍ਹਾਂ ਨੇ ਇੱਕ example set ਕਰ ਦਿੱਤਾ ਹੈ। ਇੱਕ ਉਦਾਹਰਣ ਸੈੱਟ ਕਰ ਦਿੱਤੀ। ਭਾਵੇਂ ਉਸ ਸੂਬੇ ਵਿੱਚ ਸਿੱਖ ਭਾਈਚਾਰਾ ਬਹੁਤ ਘੱਟ ਗਿਣਤੀ ਵਿੱਚ ਰਹਿੰਦਾ ਹੈ ਪਰ ਫਿਰ ਵੀ ਉੱਥੇ ਦੀ ਸਰਕਾਰ ਨੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦਾ ਪੁਰਬ ਬਹੁਤ ਹੀ ਵੱਡੇ ਪੈਮਾਨੇ ਤੇ ਮਨਾਇਆ। ਮੈਂ ਇਹ ਕ੍ਰੈਡਿਟ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ ਕਿਉਂਕਿ ਕਿਸਮਤ ਦੀ ਗੱਲ ਹੁੰਦੀ ਹੈ। ਜਿਹੜੇ ਕਿਸਮਤ ਵਾਲੇ ਲੋਕ ਹੁੰਦੇ ਹਨ, ਉਨ੍ਹਾਂ ਦੇ ਹਿੱਸੇ ਇਹੋ ਜਿਹੇ ਸਮਾਗਮ, ਇਹੋ ਜਿਹੇ ਦਿਨ ਆਉਂਦੇ ਹਨ। ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਪੁਰਬ ਸੀ, ਸੁਲਤਾਨਪੁਰ ਲੋਧੀ ਮਨਾਇਆ ਗਿਆ ਅਤੇ ਦੁਨੀਆਂ ਭਰ ਦੇ ਲੋਕ ਉੱਥੇ ਪਹੁੰਚੇ। ਪਤਾ ਨਹੀ ਕਿੰਨੇ ਹੀ ਲੋਕ ਉੱਥੇ ਨਤਮਸਤਕ ਹੋਏ। ਪਰ ਜੋ ਪ੍ਰਬੰਧ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਕੀਤਾ, ਜੋ ਟ੍ਰੈਫਿਕ ਪ੍ਰਬੰਧ ਕੀਤੇ ਗਏ, ਲੋਕਾਂ ਦੇ ਰਹਿਣ ਸਹਿਣ ਦਾ ਪ੍ਰਬੰਧ ਕੀਤਾ ਅਤੇ ਲੋਕਾਂ ਨੂੰ ਕਿਸੇ ਵੀ ਸਹੂਲਤ ਤੋਂ ਤੰਗ ਪ੍ਰੇਸ਼ਾਨ ਨਹੀਂ ਹੋਣਾ ਪਿਆ। ਜਿਹੜੇ ਸਿੱਖ ਭਾਈਚਾਰੇ ਦੇ ਲੋਕ ਹਨ ਜਾਂ ਪੰਜਾਬੀ ਲੋਕ ਹਨ, ਉਨ੍ਹਾਂ ਤੇ ਇਸ ਦੀ ਛਾਪ ਉਸੇ ਤਰ੍ਹਾਂ ਹੀ ਬਹੁਤ ਗਹਿਰੀ ਦੇਖਣ ਨੂੰ ਮਿਲਦੀ ਹੈ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਅੱਜ ਸਾਰੀ ਸਰਕਾਰ ਭਾਵੇਂ ਬੰਦਾ ਸਿੰਘ ਬਹਾਦਰ ਜੀ ਦਾ, ਭਾਵੇਂ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦੀ ਗੱਲ ਹੋਵੇ ਭਾਵੇਂ ਹਿੰਦ ਦੀ ਚਾਦਰ, ਗੁਰੂ ਤੇਗ ਬਹਾਦਰ ਸਾਹਿਬ ਜੀ ਦਾ 400 ਸਾਲਾ ਪੁਰਬ ਜਾਂ ਹੋਰ 150ਵਾਂ ਮਹਾਤਮਾ ਗਾਂਧੀ ਜੀ ਦਾ ਪੁਰਬ ਮਨਾ ਰਹੇ ਹਾਂ, ਇਹ ਸਾਰੀਆਂ ਗੱਲਾਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦੇ ਹਿੱਸੇ ਆਈਆਂ ਹਨ।

ਇਸ ਦੇ ਨਾਲ ਨਾਲ ਡਿਪਟੀ ਸਪੀਕਰ ਸਾਹਿਬ, ਕੋਰੋਨਾ ਮਹਾਂਮਾਰੀ ਦੀ ਗੱਲ ਚੱਲੀ ਹੈ। ਜਿਹੜਾ ਪਿਛਲਾ ਸਾਲ 2020 ਸੀ, ਬੜਾ ਹੀ ਚੁਣੌਤੀਆਂ ਭਰਪੂਰ ਸੀ। ਪਹਿਲਾਂ ਤਾਂ ਸਾਲ ਦੇ ਸ਼ੁਰੂ ਵਿੱਚ ਹੀ ਚੀਨ ਤੋਂ ਕੋਰੋਨਾ ਮਹਾਂਮਾਰੀ ਦਾ ਪ੍ਰਕੋਪ ਸ਼ੁਰੂ ਹੋਇਆ ਅਤੇ ਹੌਲੀ ਹੌਲੀ ਪੂਰੀ ਦੁਨੀਆਂ ਵਿੱਚ ਫੈਲ ਗਿਆ ਅਤੇ ਸਾਰੀ ਦੁਨੀਆਂ ਨੂੰ ਝੰਜੋੜ ਕੇ ਰੱਖ ਦਿੱਤਾ। ਪਰ ਫਿਰ ਵੀ ਮੈਂ ਕਹਾਂਗਾ ਕਿ ਜਿੱਥੇ ਪੂਰੀ ਦੁਨੀਆਂ ਤੇ ਇਸ ਬਿਮਾਰੀ ਦਾ ਬਹੁਤ ਮਾੜਾ ਅਸਰ ਦੇਖਣ ਨੂੰ ਮਿਲਿਆ, ਲੋਕਾਂ ਦੀਆਂ ਜਾਨਾਂ ਤੱਕ ਚਲੀਆਂ ਗਈਆਂ, ਲੋਕਾਂ ਦੇ ਕਾਰੋਬਾਰ ਖਤਮ ਹੋ ਗਏ, ਲੋਕਾਂ ਦੇ ਕੰਮ ਧੰਦੇ ਤਬਾਹ ਹੋ ਗਏ, ਲੋਕ ਰੋਜ਼ੀ ਰੋਟੀ ਤੋਂ ਆਵਾਜ਼ਾਰ ਹੋ ਗਏ, ਪਰੰਤੂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ, ਡਿਪਟੀ ਸਪੀਕਰ ਸਾਹਿਬ, ਕੋਈ ਕਸਰ ਨਹੀਂ ਛੱਡੀ। ਲੋਕਾਂ ਨੂੰ ਰਾਸ਼ਨ, ਦਵਾਈ ਜਾਂ ਹੋਰ ਵੀ ਹਰ ਸੰਭਵ ਸਹਾਇਤਾ

ਸਾਡੀ ਸਰਕਾਰ ਨੇ ਲੋਕਾਂ ਤੱਕ ਪਹੁੰਚਾਈ। ਇਸ ਦੇ ਨਾਲ ਨਾਲ ਕੈਪਟਨ ਸਾਹਿਬ ਨੇ ਬਹੁਤ ਵੱਡਾ ਕੰਮ ਕੋਰੋਨਾ ਮਹਾਂਮਾਰੀ ਵਿੱਚ ਕੀਤਾ ਹੈ ਕਿ 5 ਲੱਖ ਮਜ਼ਦੂਰਾਂ ਨੂੰ ਉਨ੍ਹਾਂ ਦੇ ਘਰਾਂ ਤੱਕ ਵਾਪਸ ਭੇਜਣਾ, ਇਹ ਜ਼ਿੰਮੇਵਾਰੀ ਵੀ ਕੈਪਟਨ ਸਰਕਾਰ ਨੇ ਚੁੱਕੀ ਅਤੇ ਉਨ੍ਹਾਂ ਨੂੰ ਆਪੋ ਆਪਣੇ ਘਰਾਂ ਵਿੱਚ ਪਹੁੰਚਾਇਆ। ਜਿੱਥੇ ਜਿੱਥੇ ਵੀ ਸਾਡੇ ਸਟੂਡੈਂਟ ਜਾਂ ਹੋਰ ਲੋਕ ਦੂਸਰੇ ਸੂਬਿਆਂ ਵਿੱਚ ਫਸੇ ਹੋਏ ਹਨ, ਕਿਉਂਕਿ ਇੱਕ ਦਮ ਲਾਕਡਾਊਨ ਲੱਗ ਗਿਆ ਸੀ, ਕਰਫਿਊ ਲੱਗ ਗਿਆ ਸੀ, ਲੋਕ ਜਿੱਥੇ ਬੈਠੇ ਸਨ ਉੱਥੇ ਹੀ ਬੈਠੇ ਰਹਿ ਗਏ ਪਰੰਤੂ ਕੈਪਟਨ ਸਾਹਿਬ ਦੀ ਸਰਕਾਰ ਨੇ ਇਹ ਵੀ ਪ੍ਰਬੰਧ ਕੀਤਾ ਕਿ ਉਹ ਆਪਣੇ ਘਰਾਂ ਨੂੰ ਵਾਪਸ ਆ ਜਾਣ। ਮੈਂ ਸਮਝਦਾ ਹਾਂ ਕਿ ਜੋ ਕੋਰੋਨਾ ਮਹਾਂਮਾਰੀ ਅੰਦਰ, ਖਾਸ ਕਰਕੇ ਸਾਡੇ ਨੁਮਾਇੰਦੇ ਬੈਠੇ ਹਨ, ਮੈਨੂੰ ਨਹੀਂ ਪਤਾ, ਮੈਂ ਕਦੇ ਦੇਖਿਆ ਨਹੀਂ, ਸੁਣਿਆ ਨਹੀਂ....... ਮੈਂ ਕੋਈ ਰਾਜਨੀਤਿਕ ਗੱਲ ਨਹੀਂ ਕਰਦਾ। ਪਰ ਸਾਡੇ ਲੋਕਾਂ ਨੇ ਲੋਕਾਂ ਦੀ ਬਾਂਹ ਫੜੀ, ਲੋਕਾਂ ਵਿੱਚ ਜਾਂਦੇ ਰਹੇ ਅਤੇ ਅਸੀਂ ਲੋਕਾਂ ਨੂੰ ਰਾਸ਼ਨ ਦਵਾਈਆਂ ਤਾਂ ਕੀ ਹਸਪਤਾਲਾਂ ਵਿੱਚ ਜਾ ਕੇ ਵੀ ਲੋਕਾਂ ਦਾ ਹਾਲ ਚਾਲ ਪੁੱਛਦੇ ਰਹੇ ਜਦੋਂ ਕਿ ਲੋਕ ਹਸਪਤਾਲ ਦੇ ਗੇਟ ਦੇ ਮੂਹਰੇ ਤੋਂ ਨਿਕਲਣਾ ਵੀ ਮੁਨਾਸਿਬ ਨਹੀਂ ਸਮਝਦੇ ਸਨ। ਇੰਨਾ ਡਰ ਫੈਲਿਆ ਹੋਇਆ ਸੀ। ਪਰ ਇਹ ਧੰਨ ਹਨ, ਕਿਉਂਕਿ ਹਰੇਕ ਨੂੰ ਆਪਣੀ ਜਾਨ ਪਿਆਰੀ ਹੈ, ਪਰਿਵਾਰ ਪਿਆਰਾ ਹੈ, ਪਰ ਇਨ੍ਹਾਂ ਲੋਕਾਂ ਨੇ, ਸਾਡੀ ਸਰਕਾਰ ਦੇ ਨੁਮਾਇੰਦਿਆਂ ਨੇ ਲੋਕਾਂ ਦੀ ਬਾਂਹ ਫੜੀ।

**ਮਾਨਯੋਗ ਡਿਪਟੀ ਸਪੀਕਰ** : ਗੁਰਕੀਰਤ ਜੀ, ਵਾਈਂਡ ਅੱਪ ਕਰੋ ਜੀ। ਟਾਈਮ ਹੋ ਗਿਆ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਇੱਕ ਮਿੰਟ ਦੇ ਦਿਉ ਜੀ।

ਡਿਪਟੀ ਸਪੀਕਰ ਸਾਹਿਬ, ਕੱਲ੍ਹ ਦੀ ਗੱਲ ਹੈ ਕਿ ਇਹ ਜਿਹੜੇ ਸਾਡੇ ਸਾਥੀ ਬੈਠੇ ਹਨ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਇਨ੍ਹਾਂ ਨੇ ਇੱਕ ਬਹੁਤ ਵੱਡਾ ਇਕੱਠ ਕੀਤਾ, ਸਰਕਾਰ ਨੂੰ ਅਤੇ ਵਿਧਾਨ ਸਭਾ ਨੂੰ ਘੇਰਨ ਕੀ ਕੋਸ਼ਿਸ਼ ਕੀਤੀ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ, ਬੜੀ ਹੈਰਾਨੀ ਹੁੰਦੀ ਹੈ ਕਿ ਪੰਜਾਬ ਤਾਂ ਜਵਾਬ ਮੰਗਦਾ ਹੈ ਕਿ ਬੇਅਦਬੀ ਕਰਨ ਵਾਲਿਆਂ ਨੂੰ ਮੁਆਫੀ ਕਿਉਂ? ਪੰਜਾਬ ਜਵਾਬ ਮੰਗਦਾ ਹੈ ਕਿ ਪੰਜਾਬ ਦੀ ਜਵਾਨੀ ਨੂੰ ਨਸ਼ਿਆਂ ਵਿੱਚ ਕਿਉਂ ਧੱਕਿਆ ਗਿਆ? ਪੰਜਾਬ ਜਵਾਬ ਮੰਗਦਾ ਹੈ ਕਿ ਪੰਜਾਬ ਵਿੱਚ ਗੈਂਗਸਟਰ ਰਾਜ ਕਿਉਂ ਸਥਾਪਤ ਕੀਤੇ ਗਏ? ਪੰਜਾਬ ਜਵਾਬ ਮੰਗਦਾ ਹੈ ਕਿ ਕਾਲੇ ਕਾਨੂੰਨਾਂ ਦੀ ਹਮਾਇਤ ਕਿਉਂ ਕੀਤੀ ਗਈ? ਡਿਪਟੀ ਸਪੀਕਰ ਸਾਹਿਬ, ਪੰਜਾਬ ਜਵਾਬ ਮੰਗਦਾ ਹੈ ਕਿ ਜਿਹੜੀ ਸ਼ਾਂਤਮਈ ਸਿੱਖ ਸੰਗਤ ਸ਼ਾਂਤਮਈ ਰੋਸ ਪ੍ਰਗਟ ਕਰ ਰਹੀ ਸੀ, ਉਨ੍ਹਾਂ ਤੇ ਗੋਲੀਆਂ ਕਿਉਂ ਮਾਰੀਆਂ ਗਈਆਂ? ਇਹ ਪੰਜਾਬ ਜਵਾਬ ਮੰਗਦਾ ਹੈ। ਪੰਜਾਬ ਹੋਰ ਵੀ ਬਹੁਤ ਜਵਾਬ ਮੰਗਦਾ ਹੈ ਪਰ ਇਨ੍ਹਾਂ ਤੋਂ ਦਿੱਤੇ ਨਹੀਂ ਜਾਣੇ।

**Mr. Deputy Speaker:** Thank you, Gurkirat Ji, Thank you, ਟਾਈਮ ਬਹੁਤ ਹੋ ਗਿਆ ਹੈ।

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਡਿਪਟੀ ਸਪੀਕਰ ਸਾਹਿਬ, ਇੱਕ ਮਿੰਟ ਦੇ ਦਿਓ ਜੀ, ਦੋ ਮਿੰਟ ਦੇ ਦਿਓ। ਇਸ ਤਰ੍ਹਾਂ ਨਾ ਕਰੋ। ਡਿਪਟੀ ਸਪੀਕਰ ਸਾਹਿਬ, ਸਾਡੇ ਮਾਨਯੋਗ ਮੰਤਰੀ ਜੀ ਓ.ਪੀ. ਸੋਨੀ ਜੀ ਬੈਠੇ ਹਨ, ਇਨ੍ਹਾਂ ਦੇ ਮਹਿਕਮੇ ਨੇ ਪੰਜ ਮੈਡੀਕਲ ਕਾਲਜ ਖੋਲ੍ਹਣ ਦਾ ਫੈਸਲਾ ਕੀਤਾ ਹੈ, ਇਹ ਵੀ ਮੈਂ ਸਮਝਦਾ ਹਾਂ ਕਿ ਬਹੁਤ ਹੀ ਸ਼ਲਾਘਾਯੋਗ ਕਦਮ ਹੈ ਔਰ ਇਸ ਨਾਲ ਪੰਜਾਬ ਵਿੱਚ ਆਉਣ ਵਾਲੇ ਸਮੇਂ ਵਿੱਚ ਖਾਸ ਕਰਕੇ ਡਾਕਟਰੀ ਖੋਜ ਉਤੇ ਬਹੁਤ ਵੱਡਾ ਇੱਕ ਪ੍ਰੋਗਰਾਮ ਚੱਲਣ ਵਾਲਾ ਹੈ। ਔਰ ਸਾਡੇ ਹੈਲਥ ਮੰਤਰੀ ਸਰਦਾਰ ਬਲਬੀਰ ਸਿੰਘ ਸਿੱਧੂ ਜੀ ਵੀ ਬੈਠੇ ਹਨ। ਇੱਥੇ ਗੱਲ ਚਲੀ ਹੈ, ਮੈਂ ਕਹੇ ਬਿਨਾਂ ਨਹੀਂ ਰਹਿ ਸਕਦਾ। ਮੈਂ ਕਿਸਾਨੀ ਮੁੱਦੇ ਤੇ ਬੋਲਣਾ ਹੈ, ਮੈਨੂੰ ਇੱਕ ਮਿੰਟ ਦੇ ਦਿਓ। ਅੱਜ ਵੀ ਲੋਕ ਲਾਈਨਾਂ ਵਿੱਚ ਖੜ੍ਹ ਕੇ ਇਸ਼ੋਰੈਂਸ ਕਾਰਡ ਬਣਵਾ ਰਹੇ ਹਨ। ਜੇ ਲੋਕਾਂ ਨੂੰ ਉਸ ਨਾਲ ਕੋਈ ਸਹੂਲਤ ਮਿਲਦੀ ਹੈ ਤਾਂ ਹੀ ਬਣਾ ਰਹੇ ਹਨ ਔਰ ਲੋਕਾਂ ਦੇ ਇਲਾਜ ਲਈ, ਲੋਕਾਂ ਦੀ ਸਹੂਲਤ ਲਈ ਜੋ ਇਨ੍ਹਾਂ ਦੇ ਮਹਿਕਮੇ ਨੇ ਇੰਨਾ ਵੱਡਾ ਇਹ ਕਾਰਜ ਚਲਾਇਆ ਹੈ ਇਸ ਨਾਲ ਪੂਰੇ ਦੇਸ਼ ਵਿੱਚ ਸਾਡਾ ਸੂਬਾ ਇੱਕ ਉਦਾਹਰਣ ਬਣ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਕਿਸਾਨੀ ਮੁੱਦੇ ਤੇ ਸਾਰੇ ਬੁਲਾਰਿਆਂ ਨੇ ਆਪੋ-ਆਪਣੀ ਗੱਲ ਰੱਖੀ ਹੈ। ਜੇ ਮੈਂ ਗੱਲ ਨਹੀਂ ਕਰਾਂਗਾ ਤਾਂ ਇਹ ਬੇਇਨਸਾਫੀ ਵਾਲੀ ਗੱਲ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਹੀ ਲੈਣੇ ਹਨ।

**ਮਾਨਯੋਗ ਡਿਪਟੀ ਸਪੀਕਰ:** ਬਾਕੀ ਟਾਈਮ ਤੁਹਾਡੇ ਆਪਣੇ ਸਾਥੀਆਂ ਦਾ ਹੀ ਘਟਣਾ ਹੈ।

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਡਿਪਟੀ ਸਪੀਕਰ ਸਾਹਿਬ, ਤੁਸੀਂ ਪੰਜਾਬ ਦੀ ਕਿਸਮਤ ਹੀ ਚੰਗੀ ਮੰਨੋ ਕਿ ਉਹ ਜਿਹੜੀ ਇੱਕ ਨੰਬਰ ਤੇ ਕੁਰਸੀ ਹੈ ਉਸ ਤੇ ਕੈਪਟਨ ਅਮਰਿੰਦਰ ਸਿੰਘ ਜੀ ਬੈਠੇ ਹਨ। (ਥੰਪਿੰਗ) ਜੇ ਕਿਤੇ ਸਾਡੇ ਇੱਧਰਲੇ ਸਾਥੀ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਉੱਧਰ ਬੀ.ਜੇ.ਪੀ. ਦੀ ਸਾਂਝ ਨਾਲ ਬੈਠੇ ਹੁੰਦੇ ਤਾਂ ਇਹ ਜਿਹੜੇ ਕਾਲੇ ਕਾਨੂੰਨ ਬਣੇ ਉਦੋਂ ਤਾਂ ਇਹ ਉਨ੍ਹਾਂ ਕਾਨੂੰਨਾਂ ਦੀ ਹਮਾਇਤ ਕਰਦੇ ਰਹੇ ਔਰ ਅੱਜ ਦੇਖੋ ਕਿ ਕਿੰਨਾ ਵੱਡਾ ਅੰਦੋਲਨ ਖੜ੍ਹਾ ਹੋ ਗਿਆ ਹੈ ਜਿਸ ਨੂੰ ਦੁਨੀਆਂ ਦੇਖ ਰਹੀ ਹੈ। ਇੰਟਰਨੈਸ਼ਨਲ ਕਮਿਊਨਿਟੀ ਉਸ ਵੱਲ ਵੇਖ ਰਹੀ ਹੈ ਕਿ ਇੰਨਾ ਵੱਡਾ ਅੰਦੋਲਨ ਖੜ੍ਹਾ ਹੋ ਗਿਆ ਹੈ। ਇਹ ਕਿਸ ਨੇ ਖੜ੍ਹਾ ਕੀਤਾ ਹੈ, ਇਸ ਵਿੱਚ ਸਭ ਤੋਂ ਵੱਡਾ ਰੋਲ ਕਿਸ ਦਾ ਹੈ? ਕੈਪਟਨ ਅਮਰਿੰਦਰ ਸਿੰਘ ਜੀ ਨੇ ਔਰ ਕਾਂਗਰਸ ਪਾਰਟੀ ਨੇ ਪਹਿਲੇ ਦਿਨ ਤੋਂ ਹੀ ਇਨ੍ਹਾਂ ਕਾਲੇ ਕਾਨੂੰਨਾਂ ਦਾ ਵਿਰੋਧ ਕੀਤਾ

ਹੈ। ਔਰ ਜੇ ਕਿਤੇ ਇਹ ਸਾਥੀ ਇੱਥੇ (ਰੂਲਿੰਗ ਬੈਂਚਿਜ਼ ਵੱਲ ਇਸ਼ਾਰਾ) ਬੈਠੇ ਹੁੰਦੇ ਤਾਂ ਇਨ੍ਹਾਂ ਨੇ ਬੀ.ਜੇ.ਪੀ. ਦੀ ਸਾਂਝ ਨੂੰ ਇੱਕ ਨੰਬਰ ਤੇ ਰੱਖਣਾ ਸੀ ਔਰ ਕਾਲੇ ਕਾਨੂੰਨਾਂ ਦੀ ਹਮਾਇਤ ਕਰਨੀ ਸੀ ਜਿਵੇਂ ਪਹਿਲਾਂ ਕਰਦੇ ਸੀ।

**ਮਾਨਯੋਗ ਡਿਪਟੀ ਸਪੀਕਰ:** ਥੈਂਕਿਊ, ਗੁਰਕੀਰਤ ਜੀ। ਗੁਰਕੀਰਤ ਜੀ, ਪਲੀਜ਼ ਟਾਈਮ ਹੋ ਗਿਆ ਹੈ।

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਇਹ ** ** ਜਿਹੜੇ ਮਹਿਕਮੇ ਦੇ ਮੰਤਰੀ ਹਨ, ਡਿਪਟੀ ਸਪੀਕਰ ਸਾਹਿਬ, ਉਹ ਪਾਰਲੀਮੈਂਟ ਦੇ ਅੰਦਰ ਕਹਿ ਰਹੇ ਹਨ ਕਿ blesa dkyk D;k gS? ਉਹ ਕਹਿੰਦੇ ਹਨ ਕਿ ਇਸ ਵਿੱਚ ਕਾਲਾ ਕੀ ਹੈ ਤੇ ਜਿਹੜੇ ਸਾਡੇ ਇੱਧਰਲੇ ਸਾਥੀ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਹਨ ਇਹ ਉਨ੍ਹਾਂ ਦੀਆਂ ਚਿੱਠੀਆਂ ਦਿਖਾਉਂਦੇ ਰਹੇ ਹਨ, ਇਹ ਕਹਿੰਦੇ ਰਹੇ ਹਨ ਕਿ ਇਹ ਦੇਖੋ ** ** ਦੀ ਚਿੱਠੀ ਹੈ।

**ਮਾਨਯੋਗ ਡਿਪਟੀ ਸਪੀਕਰ:** ** ** ਦਾ ਨਾਂ ਐਕਸਪੰਜ ਕਰ ਦਿਓ।

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਮੈਨੂੰ ਤਾਂ ਸਮਝ ਨਹੀਂ ਆਈ ਡਿਪਟੀ ਸਪੀਕਰ ਸਾਹਿਬ, ਇੱਕ ਪਾਸੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਹੈ, ਤੇ ਜਿਹੜੀ ਇਹ ਚਿੱਠੀ ** ** ਦੀ ਦਿਖਾਉਂਦੇ ਹਨ, ਪੰਜਾਬ ਤੋਂ 13 ਪਾਰਲੀਮੈਂਟ ਮੈਂਬਰ ਜਿੱਤੇ ਹੋਏ ਹਨ, ਉਨ੍ਹਾਂ ਨੂੰ ਤਾਂ ਕਿਸੇ ਦੀ ਚਿੱਠੀ ਨਹੀਂ ਆਈ ਤੇ ਤੁਹਾਨੂੰ ਇਹ ਕਾਲੀ ਚਿੱਠੀ ਕਿਸ ਨੇ ਦਿਖਾ ਦਿੱਤੀ ਹੈ? ਉਹ ਕਾਲੀ ਚਿੱਠੀ ਨੂੰ ਇਹ ਚਿੱਟੀ ਚਿੱਠੀ ਦੱਸਦੇ ਸੀ ਕਿ ਇਹ ਕਿਸਾਨਾਂ ਲਈ ਬੜੇ ਭਲੇ ਦੀ ਗੱਲ ਹੈ। ਸੋ, ਇਹ ਗੱਲ ਅੱਜ ਸਾਬਿਤ ਹੋ ਗਈ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਹੀ ਹਨ ਜਿਨ੍ਹਾਂ ਨੇ ਕਿਸਾਨਾਂ, ਮਜ਼ਦੂਰਾਂ, ਆੜ੍ਹਤੀਆਂ ਦੇ ਰਿਸ਼ਤੇ ਨੂੰ ਟੁੱਟਣ ਨਹੀਂ ਦਿੱਤਾ ਹੈ ਔਰ ਕਿਸਾਨਾਂ ਦੀ ਹਮਾਇਤ ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਖੜ੍ਹੀ ਹੈ। ਸੋ, ਡਿਪਟੀ ਸਪੀਕਰ ਸਾਹਿਬ, ਹੁਣ ਤੁਸੀਂ ਮੈਨੂੰ ਸਮਾਂ ਨਹੀਂ ਦੇ ਰਹੇ ਹੋ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਰਾਜਪਾਲ ਜੀ ਦੇ ਭਾਸ਼ਣ ਦੀ ਭਰਪੂਰ ਸ਼ਲਾਘਾ ਕਰਦਾ ਹਾਂ , ਉਸ ਦੀ ਹਮਾਇਤ ਕਰਦਾ ਹਾਂ, ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ:** ਥੈਂਕਿਊ, ਗੁਰਕੀਰਤ ਜੀ। ਥੈਂਕਿਊ, ਥੈਂਕਿਊ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ, ਮੈਂ ਵਿੱਚ ਇੰਟਰਪੱਟ ਨਹੀਂ ਕੀਤਾ ਜੀ। ਇੱਕ ਮਿੰਟ ਦੇ ਦਿਓ ਜੀ, ਪਲੀਜ਼।

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਦੱਸੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ** **।

**ਮਾਨਯੋਗ ਡਿਪਟੀ ਸਪੀਕਰ:** ਨੋ ਪੁਆਇੰਟ ਆਫ ਆਰਡਰ। ਪਲੀਜ਼ ਬੈਠੋ। ਥੈਂਕਿਊ, ਥੈਂਕਿਊ। ਸਰਦਾਰ ਬਲਦੇਵ ਸਿੰਘ, ਤੁਹਾਡੇ ਪੰਜ ਮਿੰਟ ਹਨ, ਵਾਰ-ਵਾਰ ਜ਼ਿੱਦ ਕਰਦੇ ਹੋਏ ਚੰਗੇ ਨਹੀਂ ਲੱਗਦੇ। ਪੰਜ ਮਿੰਟ ਵਿੱਚ ਆਪਣੀ ਗੱਲ ਕਨਕਲੂਡ ਕਰੋ।

**ਸਰਦਾਰ ਬਲਦੇਵ ਸਿੰਘ ਕਲਿਆਣ (ਜੈਤੋ,ਐਸ.ਸੀ.):** ਮੈਂ ਤੁਹਾਡਾ ਪਹਿਲਾਂ ਧੰਨਵਾਦ ਕਰਦਾ ਹਾਂ ਜੀ। ਮੇਰੇ 7-8 ਮਿੰਟ ਹਨ, ਅਸੀਂ ਚਾਰ ਬੁਲਾਰਿਆਂ ਨੇ ਬੋਲਣਾ ਹੈ। ਮੇਰੇ ਕੋਲ ਅੱਧੇ ਘੰਟੇ ਵਿੱਚ 7.5 ਮਿੰਟ ਤਾਂ ਆਉਂਦੇ ਹੀ ਹਨ। ਬਹੁਤ ਹੀ ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਮੈਂ ਰਾਜਪਾਲ ਜੀ ਦੇ ਭਾਸ਼ਣ ਦੇ ਵਿਰੋਧ ਵਿਚ ਖੜ੍ਹਾ ਹੋਇਆ ਹਾਂ। ਜਿਸ ਤਰ੍ਹਾਂ ਰਾਜਪਾਲ ਜੀ ਨੇ ਪਿਛਲੇ ਚਾਰ ਸਾਲਾਂ ਵਿਚ ਭਾਸ਼ਣ ਦਿੱਤੇ ਹਨ, ਸਬਜ਼ਬਾਗ ਵਿੱਚ ਦਿਖਾਏ ਹਨ, ਉਸੇ ਤਰ੍ਹਾਂ ਲਾਸਟ ਬਜਟ ਸੈਸ਼ਨ ਦੇ ਵਿੱਚ ਵੀ ਸਬਜ਼ਬਾਗ ਹਨ। ਜਿਸ ਤਰ੍ਹਾਂ ਦਲਿਤ ਵਰਗ ਨਾਲ ਸਬੰਧਿਤ ਕੋਈ ਅਹਿਮ ਫੈਸਲੇ ਨਹੀਂ ਲਏ ਗਏ, ਰਾਜਪਾਲ ਜੀ ਦਾ ਭਾਸ਼ਣ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਸੀ ਕਿ ਉਹ ਇੱਕ ਸਰਕਾਰੀ ਦਸਤਾਵੇਜ਼ ਹੈ। ਸਭ ਤੋਂ ਪਹਿਲਾਂ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਬਜਟ ਸੈਸ਼ਨ ਵਿਚ ਮੈਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਤੇ ਪੰਜਾਬ ਸਰਕਾਰ ਨੂੰ ਬੇਨਤੀ ਕੀਤੀ ਸੀ ਕਿ ਇਸ ਦਾ ਬਜਟ ਅਲੱਗ ਰੱਖ ਕੇ ਇੱਥੇ ਵਧੀਆ ਪ੍ਰਬੰਧ ਕੀਤੇ ਜਾਣ, ਲਗਭੱਗ ਇੱਕ ਮਹੀਨਾ ਰਹਿ ਗਿਆ ਹੈ, ਇਹ ਬਜਟ ਵਿੱਚ ਦੱਸਦੇ ਕਿ ਕਿੰਨਾ ਲੱਗ ਗਿਆ ਹੈ। ਦੂਸਰੀ ਗੱਲ ਕਿ ਇਸ ਸਬੰਧ ਵਿਚ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਪੁਰਬ ਮਨਾ ਰਹੇ ਹਾਂ, ਉਸ ਨਾਲ ਸਬੰਧਿਤ ਹੀ ਭਾਈ ਜੈਤਾ ਜੀ ਜਿਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਚੁੱਕ ਕੇ ਲਿਆਂਦਾ। ਕਿਹੜੇ ਹਾਲਾਤਾਂ ਵਿੱਚ ਚੁੱਕ ਕੇ ਲਿਆਂਦਾ? ਆਪਣੇ ਪਿਤਾ ਦਾ ਸੀਸ ਕੱਟ ਕੇ ਉੱਥੇ ਰੱਖ ਕੇ ਉੱਥੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਆਨੰਦਪੁਰ ਸਾਹਿਬ ਲਿਆਂਦਾ ਤੇ ਰੰਘਰੇਟੇ ਗੁਰੂ

ਕੇ ਬੇਟੇ ਦਾ ਖਿਤਾਬ ਪ੍ਰਾਪਤ ਕੀਤਾ। ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਸ ਸਬੰਧ ਵਿਚ ਭਾਈ ਜੈਤਾ ਜੀ ਬਾਰੇ ਵੀ ਜ਼ਰੂਰ ਉਨ੍ਹਾਂ ਦਾ ਸਨਮਾਨ ਕੀਤਾ ਜਾਵੇ। ਅਗਲੀ ਮੈਂ ਦਲਿਤਾਂ ਨਾਲ ਸਬੰਧਿਤ ਗੱਲ ਕਰਨ ਜਾ ਰਿਹਾ ਹਾਂ। ਪੰਜਾਬ ਦੀ ਜਨਤਾ ਬੇਹਾਲ, ਬੁਰੇ ਬੀਤੇ ਚਾਰ ਸਾਲ, ਬਾਕੀ ਰਹਿ ਗਿਆ ਇੱਕ ਸਾਲ। ਮੈਂ ਰਾਜਪਾਲ ਜੀ ਦੇ ਭਾਸ਼ਣ ਦੇ ਪੈਰ੍ਹਾ ਨੰ. 9 ਜਿਸ ਵਿੱਚ ਲਾਕਡਾਊਨ ਬਾਰੇ ਜ਼ਿਕਰ ਕੀਤਾ ਗਿਆ ਹੈ, ਉਹ ਸਚਾਈ ਤੋਂ ਕੋਹਾਂ ਦੂਰ ਹੈ। ਮੈਂ ਜੈਤੋ ਹਲਕੇ ਦੇ ਐਸ.ਡੀ.ਐਮ. ਸਬੰਧੀ ਤਿੰਨ ਵਾਰ ਵਿਧਾਨ ਸਭਾ ਵਿੱਚ ਲਿਖ ਚੁੱਕਿਆ ਹਾਂ ਕਿ ਜਿਹੜਾ ਰਾਸ਼ਨ ਵੰਡਿਆ ਜਾ ਰਿਹਾ ਹੈ, ਉਸ ਵਿਚ ਬਹੁਤ ਵੱਡਾ ਘਪਲਾ ਹੋਇਆ ਹੈ। ਉਸ ਦਾ ਉੱਥੋਂ ਤਬਾਦਲਾ ਕੀਤਾ ਜਾਵੇ ਔਰ ਸੀ.ਬੀ.ਆਈ. ਤੋਂ ਜਾਂਚ ਕਰਵਾਈ ਜਾਵੇ। ਉਸ ਪੁਆਇੰਟ ਤੇ ਮੈਂ ਇਲੈਕਸ਼ਨਾਂ ਦੇ ਦਿਨਾਂ ਵਿੱਚ ਵੀ ਚੋਣ ਕਮਿਸ਼ਨ ਨੂੰ ਲਿਖ ਕੇ ਦਿੱਤਾ ਹੈ ਕਿ ਉਸ ਦੀ ਉਥੋਂ ਬਦਲੀ ਕੀਤੀ ਜਾਵੇ। ਅਜੇ ਤੱਕ ਕੁਝ ਨਹੀਂ ਹੋਇਆ।

ਪੈਰ੍ਹਾ ਨੰ. 11 ਵਿੱਚ ਜੋ ਦੱਸਿਆ ਗਿਆ ਹੈ, ਉਹ ਵੀ ਸਚਾਈ ਤੋਂ ਕੋਹਾਂ ਦੂਰ ਹੈ। ਮਗਨਰੇਗਾ ਦੀ ਗੱਲ ਕੀਤੀ ਹੈ, ਮੈਂ ਸਾਬਤ ਕਰ ਸਕਦਾ ਹਾਂ ਕਿ 35 ਤੋਂ 40% ਜਿਹੜੇ ਮਗਨਰੇਗਾ ਮਜ਼ਦੂਰ ਹਨ, ਉਸ ਵਿਚ ਜਾਅਲੀ ਨਾਮ ਪਾਏ ਹੋਏ ਹਨ। ਸਰਕਾਰ ਦਾ ਬਣਦਾ ਹੈ ਕਿ ਜੇਕਰ ਤੁਸੀਂ ਸਰਕਾਰੀ ਪੈਸਾ ਬਰਬਾਦ ਕਰ ਰਹੇ ਹੋ, ਜਿਹੜੇ ਉਥੇ ਕੰਮ ਨਹੀਂ ਕਰਦੇ, ਉਨ੍ਹਾਂ ਨੂੰ ਪੈਸਾ ਜਾ ਰਿਹਾ ਹੈ। ਇਹ ਬਹੁਤ ਮਾੜੀ ਗੱਲ ਹੈ। ਮੈਂ ਸੁਝਾਅ ਦੇਣਾ ਚਾਹਾਂਗਾ ਕਿ ਹਰ ਪਿੰਡ ਵਿਚ 5 ਜਾਂ 6 ਡਿਸਪਲੇਅ ਬੋਰਡ ਲੱਗਣ ਤਾਂ ਕਿ ਪਤਾ ਲੱਗ ਜਾਵੇ ਕਿ ਕੋਠੀਆਂ, ਬੰਗਲਿਆਂ ਵਾਲੇ ਵੀ ਮਜ਼ਦੂਰ ਬਣੀ ਬੈਠੇ ਹਨ। ਪੈਸਾ ਉਨ੍ਹਾਂ ਨੂੰ ਮਿਲਦਾ ਹੈ ਅਤੇ ਜਿਹੜੇ ਕੰਮ ਕਰਦੇ ਹਨ, ਉਨ੍ਹਾਂ ਨੂੰ ਪੈਸਾ ਨਹੀਂ ਮਿਲਦਾ।

ਪੈਰ੍ਹਾ ਨੰ. 17 ਵਿਚ ਸਿਹਤ ਯੋਜਨਾ ਬਾਰੇ ਗੱਲ ਕੀਤੀ ਗਈ ਹੈ। ਸਿਹਤ ਯੋਜਨਾ ਦੀ ਸਕੀਮ ਵਿਚ ਜਿਹੜਾ 5 ਲੱਖ ਰੁਪਏ ਦਾ ਫਾਇਦਾ ਹੋਣਾ ਹੈ, ਉਹ ਜਿਹੜੇ ਲੋਕਾਂ ਨੂੰ ਮਿਲਣਾ ਚਾਹੀਦਾ ਹੈ, ਉਨ੍ਹਾਂ ਨੂੰ ਮਿਲ ਨਹੀਂ ਰਿਹਾ। ਸਰਕਾਰ ਨੇ ਪਿਛਲੇ 5-7 ਮਹੀਨੇ ਪਹਿਲਾਂ ਜਿਹੜਾ ਇੱਕ ਜੇ.ਫਾਰਮ ਕਿਸਾਨਾਂ ਵਾਸਤੇ ਸੀ, ਉਸ ਸਬੰਧ ਵਿਚ ਫਾਰਮ ਭਰਵਾਏ ਸੀ ਕਿ 5 ਲੱਖ ਰੁਪਏ ਦਾ ਫਾਇਦਾ ਉਨ੍ਹਾਂ ਨੂੰ ਵੀ ਦਿੱਤਾ ਜਾਣਾ ਹੈ। ਅੱਜ ਤੱਕ ਜਿਹੜੇ ਫਾਰਮ ਭਰਵਾਏ ਹਨ, ਮੈਨੂੰ ਲੱਗਦਾ ਹੈ ਕਿ ਉਹ ਫਾਈਲਾਂ ਵਿਚ ਹੀ ਪਏ ਹਨ, ਉਸ ਤੇ ਕੋਈ ਕਾਰਵਾਈ ਨਹੀਂ ਹੋਈ। ਅਗਲੀ ਬੇਨਤੀ ਹੈ, ਸਰਕਾਰ ਵੱਲੋਂ ਸਮਾਰਟ ਸਕੂਲ ਸਬੰਧੀ ਵਾਅਦੇ ਕੀਤੇ ਜਾ ਰਹੇ ਹਨ, ਮੇਰੇ ਸਾਥੀ ਨੇ ਇਸ ਬਾਰੇ ਬੋਲਿਆ ਹੈ, ਮੈਨੂੰ ਲੱਗਦਾ ਹੈ ਕਿ ਉਹ ਚਲੇ ਗਏ। ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਦੱਸੋ ਕਿ ਕਿਹੜੇ ਸਮਾਰਟ ਸਕੂਲ ਉਥੇ ਬਣਾਏ

ਹਨ? ਜਿਹੜੇ ਸਮਾਰਟ ਸਕੂਲ ਉਥੇ ਬਣੇ ਹਨ, ਉਹ ਟੀਚਰਾਂ ਨੇ ਪਿੰਡ ਵਿਚ ਜਾ ਕੇ ਝੋਲੀ ਅੱਡੀ ਹੈ, ਝੋਲੀਆਂ ਅੱਡ-ਅੱਡ ਕੇ ਲੋਕਾਂ ਕੋਲੋਂ ਪੈਸਾ ਮੰਗਿਆ ਹੈ, ਐਨ.ਆਰ.ਆਈ. ਤੋਂ ਪੈਸਾ ਮੰਗਿਆ ਹੈ ਤਾਂ ਜਾ ਕੇ ਸਕੂਲਾਂ ਨੂੰ ਸੁਧਾਰਨ ਦੀ ਗੱਲ ਹੋਈ ਹੈ। ਅੱਗੇ ਇੱਕ ਰਾਜਪਾਲ ਜੀ ਦੇ ਭਾਸ਼ਣ ਵਿੱਚ ਆਇਆ ਹੈ ਕਿ ਝੁੱਗੀ ਝੌਂਪੜੀਆਂ ਵਾਲਿਆਂ ਨੂੰ ਮਕਾਨ ਬਣਾ ਕੇ ਦਿੱਤੇ ਜਾਣਗੇ। ਮੇਰੇ ਕੋਲ ਇੱਕ ਨੌਂ ਨੁਕਾਤੀ (ਨੌਂ ਨੁਕਤੇ) ਲਿਖੇ ਹੋਏ ਹਨ। ਕੈਪਟਨ ਅਮਰਿੰਦਰ ਸਿੰਘ ਨੇ ਕਿਹਾ ਸੀ, ਮੈਂ ਨੌਂ ਬਾਰੇ ਨਹੀਂ ਬੋਲਾਂਗਾ, ਸਿਰਫ ਦੋ ਨੁਕਤਿਆਂ ਬਾਰੇ ਗੱਲ ਕਰਾਂਗਾ। ਸੱਤਵੇਂ ਨੁਕਤੇ ਤੇ ਲਿਖਿਆ ਹੈ ਕਿ ਐਸ.ਸੀ. ਵਰਗ ਦੇ ਬੇਘਰ ਲੋਕਾਂ ਨੂੰ ਮੁਫਤ ਮਕਾਨ ਬਣਾ ਕੇ ਦਿੱਤੇ ਜਾਣਗੇ। ਕੀ ਅੱਜ ਕੈਪਟਨ ਸਰਕਾਰ ਦੱਸ ਸਕਦੀ ਹੈ ਕਿ ਕਿੰਨੇ ਲੋਕਾਂ ਦੇ ਘਰ ਬਣਾ ਕੇ ਦਿੱਤੇ ਹਨ? ਮੈਂ ਅੱਠ ਨੰਬਰ ਨੁਕਤੇ ਦੀ ਗੱਲ ਕਰਾਂਗਾ, ਜਿਸ ਵਿੱਚ ਓ.ਬੀ.ਸੀ. ਵਰਗ ਪੱਛੜੀਆਂ ਸ਼੍ਰੇਣੀਆਂ ਦੀਆਂ ਜਾਤਾਂ ਨੂੰ 27 ਪਰਸੈਂਟ ਰਿਜ਼ਰਵੇਸ਼ਨ ਦੇਣੀ ਸੀ, ਜਿਹੜੀ ਰਿਜ਼ਰਵੇਸ਼ਨ ਮੰਡਲ ਕਮਿਸ਼ਨ ਦੀ ਰਿਪੋਰਟ ਹੈ, ਉਹ ਰਿਪੋਰਟ ਲਾਗੂ ਕਰਵਾਉਣੀ ਸੀ। ਕੈਪਟਨ ਸਾਹਿਬ ਨੇ ਵਾਅਦਾ ਕੀਤਾ ਸੀ ਕਿ 15 ਪਰਸੈਂਟ ਅਸੀਂ ਲਾਗੂ ਕਰ ਦਿਆਂਗੇ। ਅੱਜ ਤੱਕ 15 ਪਰਸੈਂਟ ਵੀ ਲਾਗੂ ਨਹੀਂ ਹੋਈ। ਦਲਿਤ ਸਮਾਜ ਦੀਆਂ ਜਿਹੜੀਆਂ ਧਰਮਸ਼ਾਲਾਵਾਂ ਹਨ, ਉਨ੍ਹਾਂ ਦੇ ਦਰਵਾਜ਼ੇ ਟੁੱਟੇ ਪਏ ਹਨ। ਅੱਜ ਤੱਕ ਚਾਰ ਸਾਲਾਂ ਦੇ ਵਿੱਚ ਕੈਪਟਨ ਸਰਕਾਰ ਨੇ ਇਨ੍ਹਾਂ ਧਰਮਸ਼ਾਲਾਵਾਂ ਦੀ ਰਿਪੇਅਰ ਵਾਸਤੇ ਕੁਝ ਨਹੀਂ ਦਿੱਤਾ। ਪੰਜਾਬੀ ਭਾਸ਼ਾ ਉੱਪਰ ਬਣੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਆਰਥਿਕ ਸੰਕਟ ਵਿੱਚੋਂ ਕੱਢਣ ਲਈ ਅੱਜ ਤੱਕ ਸਰਕਾਰ ਨੇ ਪੰਜ ਸਾਲਾਂ ਵਿੱਚ ਕੀ ਕੀਤਾ? ਇਹ ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਅੱਜ ਅਸੀਂ ਜਿਸ ਮਾਂ-ਬੋਲੀ ਨਾਲ, ਜਿਸ ਨਾਲ ਅਸੀਂ ਆਪਣੇ ਆਪ ਨੂੰ ਜੋੜਦੇ ਹਾਂ ਕਿ ਅਸੀਂ ਪੰਜਾਬੀ ਹਾਂ। ਅਸੀਂ ਸਿੱਖ ਹਾਂ। ਉਸ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਾਸਤੇ ਅੱਜ ਤੱਕ ਕੁਝ ਨਹੀਂ ਕੀਤਾ ਗਿਆ। ਕੈਪਟਨ ਸਾਹਿਬ ਨੇ ਸ੍ਰੀ ਗੁਟਕਾ ਸਾਹਿਬ ਦੀ ਸਹੁੰ ਚੁੱਕ ਕੇ, ਮੱਥ ਤੇ ਲਗਾ ਕੇ ਗੱਲ ਕੀਤੀ ਸੀ ਕਿ ਚਾਰ ਹਫਤਿਆਂ ਦੇ ਵਿੱਚ ਨਸ਼ਾ ਬੰਦ ਕਰ ਦੇਵਾਂਗਾ, ਅੱਜ ਪੂਰੇ ਪੰਜਾਬ ਦੇ ਅੰਦਰ ਚਾਰ ਗੁਣਾ ਨਸ਼ਾ ਵਧਿਆ ਹੈ। ਚੋਣ ਮੈਨੀਫੈਸਟੋ ਵਿੱਚ ਕਿਹਾ ਗਿਆ ਸੀ ਕਿ ਬੁਢਾਪਾ ਪੈਨਸ਼ਨ ਅਤੇ ਹੈਂਡੀਕੈਪਡ ਪੈਨਸ਼ਨ 2500/- ਰੁਪਿਆ ਦੇਵਾਂਗੇ, ਮੇਰੇ ਸਾਥੀ ਵੇਰਕਾ ਜੀ, ਹੁਣ ਚਲੇ ਗਏ ਹਨ, ਉਹ ਬੋਲ ਰਹੇ ਸਨ ਕਿ ਬੁਢਾਪਾ ਪੈਨਸ਼ਨ 500/- ਰੁਪਏ ਤੋਂ 750/- ਰੁਪਏ ਕੀਤੀ ਹੈ ਪਰੰਤੂ ਵਾਅਦਾ 2500/- ਰੁਪਏ ਦੇਣ ਦਾ ਕੀਤਾ ਗਿਆ ਸੀ। ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਚਾਰ ਸਾਲ ਬੀਤ ਗਏ ਹਨ, ਇੱਕ ਸਾਲ ਰਹਿ ਗਿਆ ਹੈ, ਹੋਇਆ ਕੁਝ ਵੀ ਨਹੀਂ। 51 ਹਜ਼ਾਰ ਸ਼ਗਨ ਸਕੀਮ ਦੇਣ ਦਾ ਵਾਅਦਾ ਕੀਤਾ ਸੀ। ਮੈਨੂੰ ਇੱਕ ਵੀ ਸਾਥੀ ਉਠ ਕੇ ਦੱਸ ਦੇਵੇ ਕਿ 51 ਹਜ਼ਾਰ ਸਗਨ ਸਕੀਮ ਦਿੰਦੇ

ਹੋ? ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਜਿਹੜਾ ਸ਼ਗਨ ਸਕੀਮ ਲੈਣ ਜਾਂਦਾ ਹੈ, ਉਸ ਦੇ ਦੋ-ਤਿੰਨ ਸਾਲ ਕੁੱਛੜ ਵਿੱਚ ਜੁਆਕ ਚੁੱਕਿਆ ਹੁੰਦਾ ਹੈ। ਮੈਂ ਇਸ ਨੂੰ ਸ਼ਗਨ ਸਕੀਮ ਨਹੀਂ ਕਹਾਂਗਾ। ਸ਼ਗਨ ਸਕੀਮ ਵਿਆਹ ਵਾਲੇ ਦਿਨ ਜਾਂ ਵਿਆਹ ਤੋਂ ਪਹਿਲਾਂ ਮਿਲਣੀ ਚਾਹੀਦੀ ਹੈ।ਹੁਣ ਵੀ ਲਗਭਗ 21 ਮਹੀਨੇ ਹੋ ਗਏ ਹਨ, ਮਿਤੀ 01.05.2019 ਤੋਂ ਕਿਸੇ ਨੂੰ ਸ਼ਗਨ ਸਕੀਮ ਨਹੀਂ ਮਿਲੀ। ਮੈਨੂੰ ਤਾਂ ਇਹ ਸ਼ਗਨ ਸਕੀਮ ਨਹੀਂ, ਇਹ ਤਾਂ ਜਨਮਦਿਨ ਦਾ ਤੋਹਫਾ ਦੇਣ ਵਾਲੀ ਸਕੀਮ ਲੱਗਦੀ ਹੈ। ਜਿਹੜਾ ਦਲਿਤ ਸਮਾਜ ਹੈ, ਉਸ ਵਿੱਚ ਪਰਮੋਸ਼ਨਾਂ ਬਹੁਤ ਰੁਕੀਆਂ ਪਈਆਂ ਹਨ, 85ਵੀਂ ਸੋਧ ਲਾਗੂ ਕਰਨੀ ਸੀ, ਜੋ ਕਿ ਲਾਗੂ ਨਹੀਂ ਹੋ ਰਹੀ ਹੈ।

**ਮਾਨਯੋਗ ਡਿਪਟੀ ਸਪੀਕਰ:** ਬਲਦੇਵ ਜੀ, ਵਾਈਂਡ ਅੱਪ ਕਰੋ ਜੀ। ਤੁਹਾਡੇ ਸੱਤ ਮਿੰਟ ਹੋ ਗਏ ਹਨ। ਹੁਣ ਵਾਈਂਡ ਅੱਪ ਕਰੋ।

**ਸਰਦਾਰ ਬਲਦੇਵ ਸਿੰਘ ਕਲਿਆਣ:** ਡਿਪਟੀ ਸਪੀਕਰ ਸਾਹਿਬ, ਇੱਕ ਮਿੰਟ ਜੀ, ਮੈਂ ਵਾਈਂਡ ਅੱਪ ਹੀ ਕਰਨ ਲੱਗਿਆ ਹਾਂ।ਦਲਿਤਾਂ ਦੇ ਕਿੰਨੇ ਕਰਜ਼ੇ ਮੁਆਫ ਕੀਤੇ ਹਨ।ਦਲਿਤਾਂ ਨੂੰ ਐਜੂਕੇਸ਼ਨ ਲਈ ਕੀ ਦਿੱਤਾ। ਪੰਜ-ਪੰਜ ਮਰਲਿਆਂ ਦੀ ਗੱਲ ਕੀਤੀ ਸੀ, ਕਿੰਨੇ ਲੋਕਾਂ ਨੂੰ ਪੰਜ-ਪੰਜ ਮਰਲਿਆਂ ਦੇ ਮਕਾਨ ਬਣਾ ਕੇ ਦਿੱਤੇ ਹਨ। ਸਮਾਰਟ ਕਾਰਡ ਦੀ ਗੱਲ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਲੈਕਸ਼ਨਾਂ ਤੋਂ ਪਹਿਲਾਂ ਆਪਣੇ ਹਲਕਾ ਇੰਚਾਰਜਾਂ ਨੂੰ, ਆਪਣੇ ਐਮ.ਐਲ.ਏਜ਼ ਨੂੰ ਦੋ-ਦੋ ਹਜ਼ਾਰ ਕਾਰਡ ਦਿੱਤੇ ਹਨ, ਜਿਸ ਉੱਤੇ ਸਟਿੱਕਰ ਲੱਗਿਆ ਹੋਇਆ ਹੈ। ਜਿਸ ਉੱਤੇ ਸਟਿੱਕਰ ਲੱਗਿਆ ਹੈ, ਉਸ ਦਾ ਕਾਰਡ ਬਣੇਗਾ, ਜਿਸ ਤੇ ਨਹੀਂ ਲੱਗਿਆ, ਉਸ ਦਾ ਕਾਰਡ ਨਹੀਂ ਬਣੇਗਾ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ, ਧੰਨਵਾਦ ਜੀ। ਹਾਂ ਜੀ, ਕੁਲਜੀਤ ਸਿੰਘ ਨਾਗਰਾ ਜੀ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ) :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਬਲਦੇਵ ਸਿੰਘ ਕਲਿਆਣ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਬਲਦੇਵ ਜੀ, ਤੁਸੀਂ ਬੋਲ ਲਏ ਹੋ। ਬੈਠ ਜਾਓ। ਨਾਗਰਾ ਜੀ, ਇੱਕ ਮਿੰਟ ਜੀ। ਹਾਂ ਜੀ, ਬਲਦੇਵ ਜੀ।

**ਸਰਦਾਰ ਬਲਦੇਵ ਸਿੰਘ ਕਲਿਆਣ:** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਤੁਹਾਡਾ ਧੰਨਵਾਦ ਹੀ ਕਰਨਾ ਹੈ ਜੀ। ਡਿਪਟੀ ਸਪੀਕਰ ਸਾਹਿਬ, ਹਾਲੇ ਪਰਸੋਂ ਹੀ ਅੰਗਰੇਜ਼ੀ ਟ੍ਰਿਬਿਊਨ ਵਿੱਚ ਖਬਰ ਲੱਗੀ ਹੈ ਕਿ ਜਿਹੜੇ ਪ੍ਰਾਈਵੇਟ ਕਾਲਜ ਹਨ, ਉਨ੍ਹਾਂ ਪ੍ਰਾਈਵੇਟ ਕਾਲਜਾਂ ਵਿੱਚ ਐਸ.ਸੀ. ਬੱਚਿਆਂ ਲਈ 75 ਪਰਸੈਂਟ ਕੱਟ ਲਗਾ ਦਿੱਤਾ ਹੈ, ਜੋ ਕਿ ਬਹੁਤ ਮਾੜੀ ਗੱਲ ਹੈ। ਸਰਕਾਰ ਨੂੰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਔਰ ਮੈਂ ਅਖੀਰ ਦੇ ਵਿੱਚ ਜਿਹੜਾ ਰਾਜਪਾਲ ਜੀ ਦਾ ਭਾਸ਼ਣ ਹੈ, ਉਸ ਦਾ ਵਿਰੋਧ ਕਰਦਾ ਹਾਂ। ਇਨਕਲਾਬ ਜ਼ਿੰਦਾਬਾਦ।

**ਮਾਨਯੋਗ ਡਿਪਟੀ ਸਪੀਕਰ:** ਨਾਗਰਾ ਜੀ, ਤੁਹਾਡੇ ਕੋਲ 15 ਮਿੰਟ ਦਾ ਸਮਾਂ ਹੈ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਬੋਲਦਿਆਂ ਬਹੁਤ ਹੀ ਸਤਿਕਾਰਯੋਗ ਬੁਲਾਰਿਆਂ ਨੇ ਗਵਰਨਰ ਸਾਹਿਬ ਦੇ ਭਾਸ਼ਣ ਉੱਤੇ ਆਪਣੇ ਵਿਚਾਰ ਰੱਖੇ ਹਨ। ਮੈਂ ਹੱਕ ਦੇ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ ਔਰ ਮੇਰੇ ਸਾਥੀਆਂ ਨੇ ਪਹਿਲਾਂ ਕਾਫੀ ਡੂੰਘਾਈ ਦੇ ਨਾਲ ਸਰਕਾਰ ਦੇ ਜਿਹੜੇ ਪ੍ਰੋਗਰਾਮ ਸੀ, ਜੋ ਗਵਰਨਰ ਸਾਹਿਬ ਵੱਲੋਂ ਆਪਣੇ ਭਾਸ਼ਣ ਵਿੱਚ ਦੱਸੇ ਗਏ ਹਨ, ਉਨ੍ਹਾਂ ਬਾਰੇ ਗੱਲਾਂ ਕੀਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿਉਂਕਿ ਪ੍ਰਤੱਖ ਨੂੰ ਪ੍ਰਮਾਣ ਦੀ ਜ਼ਰੂਰਤ ਨਹੀਂ ਹੁੰਦੀ। ਕਈ ਵਾਰੀ ਸਾਡੇ ਸਾਹਮਣੇ ਬੈਠੇ ਸਾਥੀ ਸਿਰਫ ਇਸ ਕਰਕੇ ਵਿਰੋਧ ਕਰਦੇ ਹਨ ਕਿ ਵਿਰੋਧ ਕਰਨਾ ਉਨ੍ਹਾਂ ਦਾ ਆਪਣਾ ਇੱਕ ਫਰਜ਼ ਹੈ। ਕਈ ਗੱਲਾਂ ਇਹੋ ਜਿਹੀਆਂ ਵੀ ਹਨ ਜਿਹੜੀਆਂ ਸਰਕਾਰ ਦੇ ਧਿਆਨ ਵਿੱਚ ਵੀ ਆਉਂਦੀਆਂ ਹਨ ਤੇ ਵਿਰੋਧ ਦੇ ਵਿੱਚ ਨਾ ਵੀ ਕੋਈ ਗੱਲ ਕਹੀ ਜਾਵੇ ਤਾਂ ਉਹ ਵੀ ਇਸ ਤਰ੍ਹਾਂ ਲੱਗਦਾ ਹੈ ਕਿ ਜਿਵੇਂ ਇੱਥੇ ਆ ਕੇ ਆਪਣਾ ਫਰਜ ਨਹੀਂ ਪੂਰਾ ਕਰਦੇ। ਕੁਝ ਚੰਗੀਆਂ ਗੱਲਾਂ ਅਤੇ ਕੁਝ ਚੰਗੇ ਪੁਆਇੰਟ ਵੀ ਆਉਂਦੇ ਹਨ। ਉਨ੍ਹਾਂ ਨੂੰ ਸਾਨੂੰ ਜੇਕਰ ਸਰਕਾਰ ਦੇ ਵਿੱਚ ਕੋਈ ਕਮੀ ਪੇਸ਼ੀ ਹੋਵੇ ਤਾਂ ਉਨ੍ਹਾਂ ਨੂੰ ਠੀਕ ਕਰ ਲੈਣਾ ਸਰਕਾਰ ਲਈ ਚੰਗੀ ਗੱਲ ਹੁੰਦੀ ਹੈ। ਇਹ ਇੱਕ ਚੰਗੀ ਡੈਮੋਕ੍ਰੇਸੀ ਦਾ ਇੱਕ ਚੰਗਾ ਢੰਗ ਹੈ। ਡਿਪਟੀ ਸਪੀਕਰ ਸਾਹਿਬ, ਸੂਬੇ ਦੇ ਵਾਸਤੇ ਜਦੋਂ ਵੀ ਆਪਾਂ ਕੋਈ ਕਿਸੇ ਤਰ੍ਹਾਂ ਦੀ ਬਣਤਰ ਬਣਾਉਂਦੇ ਹਾਂ ਅਤੇ ਸਰਕਾਰ ਬਣਾਉਣ ਤੋਂ ਬਾਅਦ ਸਮੁੱਚੇ ਸੂਬੇ ਵਿੱਚ ਜਿਹੜੀਆਂ ਲੋਕਾਂ ਦੀਆਂ

ਮੁੱਢਲੀਆਂ ਜ਼ਰੂਰਤਾਂ ਹਨ ਤਾਂ ਸਭ ਤੋਂ ਪਹਿਲਾਂ ਉਸ ਵਾਸਤੇ ਬਣਤਰ ਬੁਣੀ ਜਾਂਦੀ ਹੈ। ਔਰ ਆਪਾਂ ਸਾਰੇ ਜਾਣਦੇ ਹਾਂ ਕਿ ਜਦੋਂ ਸਾਲ 2017 ਦੇ ਵਿੱਚ ਸਰਕਾਰ ਆਈ ਤਾਂ ਪਤਾ ਤਾਂ ਸਾਨੂੰ ਵੀ ਸੀ ਕਿ ਏਨਾ ਜ਼ਿਆਦਾ ਪੰਜਾਬ ਨੂੰ ਲੁੱਟਿਆ, ਕੁੱਟਿਆ ਅਤੇ ਬਰਬਾਦ ਕੀਤਾ ਗਿਆ ਸੀ ਇਹ ਬਹੁਤ ਹੀ ਮੁਸ਼ਕਿਲ ਹੈ। ਪਰ ਏਨਾ ਨਹੀਂ ਪਤਾ ਸੀ ਕਿ ਬਿਲਕੁਲ ਹੀ ਥੱਲੇ ਲਗਾ ਕੇ ਚਲੇ ਗਏ ਕਿ ਉਸ ਨੂੰ ਕਿੱਥੋਂ ਚੁੱਕਿਆ ਜਾਵੇ। ਇੱਕ ਗੱਲ ਹੁੰਦੀ ਹੈ ਕਿ ਕਿਸੇ ਬਿਲਡਿੰਗ ਨੂੰ ਢਾਹ ਦੇਣਾ ਅਤੇ ਉਸ ਦੀਆਂ ਨੀਂਹਾਂ ਬਰਕਰਾਰ ਰਹਿਣ ਪਰ ਇਹ ਤਾਂ ਨੀਂਹਾਂ ਵੀ ਕੱਢ ਕੇ ਲੈ ਗਏ ਸਨ। ਅੱਜ ਜਦੋਂ ਇਸ ਦੀ ਬਣਤਰ 5 ਸਾਲ ਲਈ ਬਣਾਈ ਗਈ ਤਾਂ ਲੋਕਾਂ ਦੀਆਂ ਸਹੂਲਤਾਂ ਦੇ ਲਈ ਕੁਝ ਅਹਿਮ ਗੱਲਾਂ ਹੁੰਦੀਆਂ ਹਨ ਜਿਸ ਵਿੱਚ ਹੁੰਦਾ ਹੈ ਕਿ ਲੋਕਾਂ ਨੂੰ ਸੜਕਾਂ ਚੰਗੀਆਂ ਦਿੱਤੀਆਂ ਜਾਣ। ਲੋਕਾਂ ਨੂੰ ਸਿਹਤ ਸੁਰੱਖਿਆ ਚੰਗੀ ਦਿੱਤੀ ਜਾਵੇ। ਉਸ ਵਿੱਚ ਸੁਧਾਰ ਹੋਵੇ। ਲੋਕਾਂ ਲਈ ਵਿੱਦਿਆ ਦੇ ਖੇਤਰ ਵਿੱਚ ਸੁਧਾਰ ਕੀਤਾ ਜਾਵੇ। ਪੀਣ ਵਾਲੇ ਪਾਣੀ ਤੇ ਸੀਵਰੇਜ ਤੇ ਸੈਨੀਟੇਸ਼ਨ ਸਿਸਟਮ ਵਿੱਚ ਸੁਧਾਰ ਕੀਤਾ ਜਾਵੇ, ਲਾਅ ਐਂਡ ਆਰਡਰ ਦੇ ਵਿੱਚ ਸੁਧਾਰ ਕੀਤਾ ਜਾਵੇ। ਜੋ ਸਮੱਸਿਆਵਾਂ ਸੂਬੇ ਦੀ ਸਰਕਾਰ ਦੇ ਸਾਹਮਣੇ ਦਰਪੇਸ਼ ਆਉਂਦੀਆਂ ਹਨ, ਲੋਕਾਂ ਸਾਹਮਣੇ ਆਉਂਦੀਆਂ ਹਨ ਉਨ੍ਹਾਂ ਵਿੱਚ ਸੁਧਾਰ ਕੀਤਾ ਜਾਵੇ। ਸੋ, ਮੈਂ ਅੱਜ ਇੱਕ ਗੱਲ ਕਹਿ ਸਕਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ 4 ਸਾਲਾਂ ਵਿੱਚ ਉਨ੍ਹਾਂ ਬੁਨਿਆਦੀ ਸਹੂਲਤਾਂ ਦੇ ਉੱਤੇ ਜਿੰਨਾ ਕੰਮ ਕੀਤਾ ਹੈ ਸ਼ਾਇਦ ਹੀ ਹਿੰਦੁਸਤਾਨ ਦੀ ਕਿਸੇ ਸਰਕਾਰ ਨੇ ਕੀਤਾ ਹੋਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਇੱਕ ਵਿਰੋਧੀ ਪਾਰਟੀ ਦੀ ਸਰਕਾਰ ਸੂਬੇ ਵਿੱਚ ਹੈ ਉਨ੍ਹਾਂ ਦੇ ਆਪੋਜ਼ੀਸ਼ਨ ਲੀਡਰ ਨੇ ਬੋਲਣਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿੰਨੀਆਂ ਸੜਕਾਂ ਉਸ ਸੂਬੇ ਵਿੱਚ ਬਣਾਈਆਂ ਹਨ ਉਹ ਜ਼ਰੂਰ ਦੱਸਣ। ਪੰਜਾਬ ਦੀ ਸਰਕਾਰ ਨੇ ਬਿਨਾਂ ਕਿਸੇ ਭੇਦ ਭਾਵ ਤੋਂ ਇਹ ਪੈਮਾਨਾ ਰੱਖਿਆ ਕਿ 6 ਸਾਲ ਤੋਂ ਪਹਿਲਾਂ ਜਿੰਨੀਆਂ ਵੀ ਸੜਕਾਂ ਬਣਨ ਵਾਲੀਆਂ ਹਨ ਉਨ੍ਹਾਂ ਸਾਰੀਆਂ ਸੜਕਾਂ ਨੂੰ ਤਕਰੀਬਨ 28 ਹਜ਼ਾਰ ਕਿਲੋਮੀਟਰ ਜਿਹੜੀਆਂ ਪੰਜਾਬ ਦੀਆਂ ਸੜਕਾਂ ਹਨ ਉਨ੍ਹਾਂ ਨੂੰ ਇੱਕਮੁਸ਼ਤ ਬਣਾਉਣ ਦਾ ਫੈਸਲਾ ਕੀਤਾ ਅਤੇ ਰਿਪੇਅਰ ਕਰਨ ਦਾ ਫੈਸਲਾ ਕੀਤਾ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਫੈਸਲਾ ਸੀ ਇਸ ਵਿੱਚ ਕੋਈ ਪਿਕ ਐਂਡ ਚੂਜ਼ ਨਹੀਂ ਕੀਤਾ। ਪਹਿਲੀਆਂ ਸਰਕਾਰਾਂ ਵਾਂਗ ਇਹ ਨਹੀਂ ਕੀਤਾ ਕਿ ਇੱਕ ਸੜਕ ਜੇਕਰ 8 ਕਿਲੋਮੀਟਰ ਹੈ ਤੇ ਉੱਥੇ ਜੇਕਰ 2 ਕਿਲੋਮੀਟਰ ਸੜਕ ਕਿਸੇ ਜਥੇਦਾਰ ਦੇ ਘਰ ਤੱਕ ਜਾਂਦੀ ਹੈ ਤਾਂ ਬਾਕੀ ਦੀ 6 ਕਿਲੋਮੀਟਰ ਛੱਡ ਦੇਵੋ। ਇੱਕੋ ਸੜਕਾਂ ਨੂੰ ਇੱਕ ਮੁਸ਼ਤ ਜੇਕਰ 8 ਕਿਲੋਮੀਟਰ ਹੈ ਤਾਂ 8 ਕਿਲੋਮੀਟਰ ਹੀ ਬਣਾਈ ਹੈ। ਇਹ ਨਹੀਂ ਦੇਖਿਆ ਕਿ ਕਿਹੜੇ ਪਿੰਡ ਵਿੱਚੋਂ ਸਾਨੂੰ ਵੋਟਾਂ ਪਈਆਂ ਹਨ ਜਾਂ ਕਿਹੜੇ ਪਿੰਡ

ਵਿੱਚੋਂ ਨਹੀਂ ਪਈਆਂ। ਉਸ ਨੂੰ ਸੜਕ ਨਹੀਂ ਦੇਣੀ। ਇੱਕ ਫਾਰਮੂਲੇ ਦੇ ਤਹਿਤ ਸਾਰੀਆਂ ਸੜਕਾਂ ਦਾ ਵਿਕਾਸ ਕੀਤਾ। ਮੈਂ ਇਹ ਗੱਲ ਤਾਂ ਕਹਿ ਸਕਦਾ ਹਾਂ ਕਿਉਂਕਿ ਮੈਂ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਜਿਹੜੇ 5 ਸਾਲ 2012 ਤੋਂ 2017 ਤੱਕ ਸੀ, ਇੱਥੇ ਮੇਰੇ ਛੋਟੇ ਵੀਰ ਸਰਦਾਰ ਚੰਦੂਮਾਜਰਾ ਜੀ ਬੈਠੇ ਨਹੀਂ ਹਨ। ਇਨ੍ਹਾਂ ਦੇ ਪਿਤਾ ਜੀ ਮੇਰੇ ਖਿਲਾਫ ਫਤਹਿਗੜ੍ਹ ਸਾਹਿਬ ਤੋਂ ਇਲੈਕਸ਼ਨ ਲੜੇ ਸੀ ਤੇ ਹਾਰ ਗਏ ਸੀ। ਫਤਹਿਗੜ੍ਹ ਸਾਹਿਬ ਨੂੰ ਪੰਜ ਸਾਲ ਸੰਤਾਪ ਭੋਗਣਾ ਪਿਆ ਔਰ ਅੱਜ ਤਕਰੀਬਨ ਸਵਾ ਦੋ ਸੌ ਕਰੋੜ ਰੁਪਏ ਤੋਂ ਜ਼ਿਆਦਾ ਸੜਕਾਂ ਕੈਪਟਨ ਅਮਰਿੰਦਰ ਸਿੰਘ ਜੀ ਨੇ ਹਲਕਾ ਫਤਹਿਗੜ੍ਹ ਸਾਹਿਬ ਦੇ ਵਿੱਚ ਬਣਵਾਈਆਂ ਹਨ। (ਥੰਪਿੰਗ) ਕਿਉਂ ਇੰਨੇ ਪੈਸੇ ਲਾਉਣੇ ਪਏ, ਕਿਉਂ ਬੱਸੀ ਪਠਾਣਾਂ ਇੰਨੇ ਪੈਸੇ ਲਾਉਣੇ ਪਏ? ਕਿਉਂ ਖੰਨੇ ਦੇ ਵਿੱਚ ਇੰਨੇ ਪੈਸੇ ਲਾਉਣੇ ਪਏ? ਕਿਉਂ ਰਾਜਪੁਰੇ ਦੇ ਵਿੱਚ ਇੰਨੇ ਪੈਸੇ ਲਾਉਣੇ ਪਏ? ਕਿਉਂਕਿ ਵਿਤਕਰਾ ਕੀਤਾ ਕਿ ਜਿੱਥੇ ਕਿਤੇ ਵੀ ਆਪੋਜੀਸ਼ਨ ਦੇ ਐਮ.ਐਲ.ਏ. ਸੀ ਉਨ੍ਹਾਂ ਸੜਕਾਂ ਨੂੰ ਛੱਡ ਦਿਓ। ਇੱਥੇ ਮੇਰੇ ਛੋਟੇ ਵੀਰ ਬੈਠੇ ਨਹੀਂ ਹਨ। ਮੈਂ ਤਾਂ ਇੱਕ ਗੱਲ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਜ਼ਰੂਰ ਕਹਿਣੀ ਚਾਹਾਂਗਾ ਕਿ ਤੁਸੀਂ ਸਪੀਕਰ ਸਾਹਿਬ ਨੂੰ ਕਹਿ ਦਿਓ ਕਿ ਮੇਰਾ ਅਸਤੀਫਾ ਅੱਜ ਹੀ ਮਨਜ਼ੂਰ ਕਰ ਲੈਣ। ਮੈਂ ਅੱਜ ਵੀ ਉਸ ਗੱਲ ਤੇ ਅਟੱਲ ਹਾਂ। ਮੈਂ ਮੁੱਖ ਮੰਤਰੀ ਸਾਹਿਬ ਨੂੰ ਵੀ ਕਹਿ ਚੁੱਕਿਆ ਹਾਂ ਤੇ ਹਾਈਕਮਾਨ ਨੂੰ ਵੀ ਕਹਿ ਚੁੱਕਿਆ ਹਾਂ। ਮੈਂ ਇਹ ਇਨ੍ਹਾਂ ਦੀ ਗੱਲ ਦਾ ਜਵਾਬ ਦਿੱਤਾ ਹੈ। ਦੂਸਰੀ ਗੱਲ, ਮੇਰੇ ਛੋਟੇ ਵੀਰ ਚੰਦੂਮਾਜਰਾ ਜੀ ਨੇ ਸਹੁੰ ਖਾਣ ਦੀ ਗੱਲ ਕੀਤੀ ਹੈ। ਮੈਂ ਸਦਨ ਨੂੰ ਇੱਕ ਹਿਸਟਾਰੀਕਲ ਫੈਕਟ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ** ** ਤੁਸੀਂ ਨਾਮ ਐਕਸਪੰਜ ਕਰਨਾ ਹੈ, ਕੋਈ ਗੱਲ ਨਹੀਂ, ਐਕਸਪੰਜ ਕਰ ਦਿਓ। ਉਨ੍ਹਾਂ ਨੇ ਫਤਹਿਗੜ੍ਹ ਸਾਹਿਬ ਸ਼ਹੀਦਾਂ ਦੀ ਧਰਤੀ ਦੇ ਉੱਤੇ ** ** ਦੇ ਨਾਲ ਇੱਕ ਅਕਾਲੀ ਦਲ ਬਣਾਇਆ। ਬਾਦਲ ਅਕਾਲੀ ਦਲ ਤੋਂ ਅਲੱਗ ਹੋ ਕੇ ਇੱਕ ਅਕਾਲੀ ਦਲ ਬਣਾਇਆ। ਉੱਥੇ ਫਤਹਿਗੜ੍ਹ ਸਾਹਿਬ ਗੁਰਦੁਆਰਾ ਸਾਹਿਬ ਦੀ ਹਜ਼ੂਰੀ ਦੇ ਵਿੱਚ ਰੈਲੀ ਕੀਤੀ। ਉਸ ਵਿੱਚ ਐਲਾਨ ਕੀਤਾ ਕਿ ਵਡਾਲਾ ਸਾਹਿਬ ਨੂੰ ਵੀ ਉਸ ਗੱਲ ਦਾ ਪਤਾ ਹੈ। ਇਹ ਵੀ ਇਸ ਗੱਲ ਦੀ ਤਾਈਦ ਕਰਨਗੇ ਕਿਉਂਕਿ ਇਹ ਸੱਚੇ-ਸੁੱਚੇ ਬੰਦੇ ਹਨ। ਇਹ ਬਿਲਕੁਲ ਸਹੀ ਗੱਲ ਕਰਦੇ ਹਨ। ਇਨ੍ਹਾਂ ਨੂੰ ਵੀ ਪਤਾ ਹੈ, ਇਨ੍ਹਾਂ ਦੇ ਪਿਤਾ ਜੀ ਨੂੰ ਵੀ ਪਤਾ ਸੀ। ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਅੱਜ ਤੋਂ ਬਾਅਦ ਸਾਡੀ ਮੜ੍ਹੀ ਦੀ ਮਿੱਟੀ ਵੀ ** ** ਨਾਲ ਸਮਝੌਤਾ ਨਹੀਂ ਕਰੇਗੀ। ਤੁਸੀਂ ਵਡਾਲਾ ਸਾਹਿਬ ਇਮਾਨਦਾਰੀ ਨਾਲ ਦੱਸਿਓ ਕਿ ਕਿਹਾ ਸੀ ਜਾਂ ਨਹੀਂ ਕਿਹਾ ਸੀ? (ਵਿਘਨ) ਮੈਂ ਕਹਿੰਦਾ ਹਾਂ ਕਿ ਇਮਾਨਦਾਰੀ ਨਾਲ ਨਾਂਹ ਕਰ ਦਿਓ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਰ, ਬੜੇ ਚੰਗੇ ਮਾਹੌਲ ਵਿੱਚ ਗੱਲ ਹੋ ਰਹੀ ਹੈ। ਮੈਂ ਬੋਲ ਦਿੰਦਾ ਹਾਂ।

**ਮਾਨਯੋਗ ਡਿਪਟੀ ਸਪੀਕਰ :** ਜਿਹੜੇ ਇਸ ਹਾਊਸ ਦੇ ਵਿੱਚ ਨਹੀਂ ਹਨ, ਉਨ੍ਹਾਂ ਦਾ ਨਾਂਅ ਨਾ ਲਿਆ ਜਾਵੇ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ) :** ਸਰ, ਕਿਉਂਕਿ ਵਡਾਲਾ ਸਾਹਿਬ ਬੜੀ ਸੱਚੀ-ਸੁੱਚੀ ਗੱਲ ਕਰਦੇ ਹਨ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਹੀ ਹੈ ਜੀ ਇਹ ਗੱਲ।

**Mr.Deputy Speaker :** Please try, Address the chair only. ਅੱਛਾ ਨਹੀਂ ਲਗਦਾ, ਤੁਸੀਂ ਬੜੇ ਸੀਨੀਅਰ ਸਿਆਸਤਦਾਨ ਹੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਸਹੀ ਹੈ ਜੀ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਚਲੋ, ਠੀਕ ਹੈ।it is ok.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਡਿਪਟੀ ਸਪੀਕਰ ਸਾਹਿਬ, ਇੱਥੇ ਬੋਲਦਿਆਂ ਹੋਇਆਂ ਮੇਰਾ ਨਾਂ ਲਿਆ ਸੀ। ਮੈਂ ਡਿਸਟਰਬ ਨਹੀਂ ਕੀਤਾ। ਮੈਂ ਨਾਂਅ ਲੈ ਕੇ ਡਿਸਟਰਬ ਨਹੀਂ ਕੀਤਾ। ਮੇਰਾ ਨਾਂਅ ਲਿਆ ਗਿਆ ਹੈ, ਮੈਂ ਤਾਂ ਤੁਹਾਡੀ ਗੱਲ ਦਾ ਜਵਾਬ ਦੇ ਰਿਹਾ ਹਾਂ। ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਦੇ ਰਿਹਾ ਹਾਂ।ਮੈਨੂੰ ਨੋਟ ਕਰਕੇ ਬਾਅਦ ਵਿੱਚ ਦੇ ਦਿਓ।

**Mr. Deputy Speaker :** Please try, Address the chair only. ਇਹ ਅੱਛਾ ਨਹੀਂ ਲਗਦਾ। ਸਿੱਧੀਆਂ ਗੱਲਾਂ ਕਰਨੀਆਂ, ਇਹ ਹਾਊਸ ਦੀ ਮਰਿਆਦਾ ਨਹੀਂ ਹੈ। ਇਹ ਪਿੰਡਾਂ ਵਾਲੀ ਸੱਥ ਦੀ ਗੱਲ ਹੈ। ਇਸ ਹਾਊਸ ਦਾ ਕੋਈ ਡੈਕੋਰਮ ਹੈ। ਉਸਨੂੰ ਮੈਨਟੇਨ ਕਰੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਮੈਂ ਇਹ ਗੱਲ ਇਸ ਕਰਕੇ ਦੱਸੀ ਹੈ ਕਿ ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਆਪਾਂ ਕਿਸੇ ਬਾਰੇ ਗੱਲ ਕਰੀਏ ਤਾਂ ਸਾਨੂੰ ਆਪਣੇ ਗਿਰੀਵਾਨ ਦੇ ਵਿੱਚ ਝਾਤੀ ਮਾਰਨੀ ਚਾਹੀਦੀ ਹੈ ਕਿ ਅਸੀਂ ਕਿੱਥੇ ਖੜ੍ਹੇ ਹਾਂ। ਸਮਝੌਤਿਆਂ ਦੀ ਰਾਜਨੀਤੀ ਕਰਨ ਵਾਲੇ ਵਿਅਕਤੀ ਕੁਲਜੀਤ ਸਿੰਘ ਨਾਗਰਾ ਦੇ ਉੱਤੇ, ਅਸਤੀਫੇ ਦੇ ਉੱਤੇ ਗੱਲ ਕਰਨ, ਮੈਂ ਫੇਰ ਤੁਹਾਨੂੰ ਕਹਿ

ਰਿਹਾ ਹਾਂ ਕਿ ਮੇਰਾ ਅਸਤੀਫਾ ਮਨਜ਼ੂਰ ਕਰ ਲਓ, ਅੱਜ ਹੀ ਕਰ ਲਓ। ਮੇਰੀ ਜ਼ਿੰਦਗੀ ਦਾ ਇੱਕ ਅਸੂਲ ਹੈ ਕਿ ਮੈਂ ਜਦੋਂ ਵੀ ਕੋਈ ਕੰਮ ਕਰਦਾ ਹਾਂ ਮੈਂ ਉਸ ਤੇ ਅਟੱਲ ਰਹਿੰਦਾ ਹਾਂ ਔਰ ਮੈਂ ਅੱਜ ਵੀ ਅਟੱਲ ਹਾਂ। ਇੱਕ ਚੀਜ਼ ਹੋਰ ਕਿ ਅਸੀਂ ਗੱਲਾਂ ਬਹੁਤ ਕਰਦੇ ਹਾਂ। ਡਿਪਟੀ ਸਪੀਕਰ ਸਾਹਿਬ, ਸਾਡੀ ਜ਼ਿੰਦਗੀ ਦੇ ਵਿੱਚ ਗੱਲਾਂ ਤੇ ਸਮਝੌਤੇ ਕਰਨਾ ਸਿਆਸਤ ਦਾ ਇੱਕ ਅਸੂਲ ਜਿਹਾ ਬਣ ਗਿਆ ਹੈ। ਅਸੀਂ ਇਹ ਵੇਖਦੇ ਹੀ ਨਹੀਂ ਕਿ ਅਸੀਂ ਕਿਸੇ ਦੇ ਪ੍ਰਤੀ ਕੀ ਗੱਲਾਂ ਕਰਦੇ ਹਾਂ ਤੇ ਸਮਝੌਤਾ ਕਿੱਥੇ ਕਰਦੇ ਹਾਂ। ਫੇਰ ਉਸ ਤੋਂ ਬਾਅਦ ਅਸੀਂ ਪਵਿੱਤਰ ਸਦਨ ਵਿੱਚ ਆ ਕੇ ਬੋਲਦੇ ਹਾਂ। ਅੱਜ ਡਿਪਟੀ ਸਪੀਕਰ ਸਾਹਿਬ ਵਿਕਾਸ ਇਹ ਹੈ ਕਿ ਇੱਕ ਮਹਾਂਪੁਰਸ਼ ਨੇ 2012 ਦੇ ਵਿੱਚ ਮੇਰੇ ਖਿਲਾਫ ਇਲੈਕਸ਼ਨ ਲੜੀ ਸੀ। ਸ਼ਹੀਦਾਂ ਦੀ ਧਰਤੀ ਫਤਹਿਗੜ੍ਹ ਸਾਹਿਬ ਦੇ ਵਿੱਚੋਂ ਇੱਕ ਗੰਦਾ ਚੋਅ ਲੰਘਦਾ ਸੀ। ਇਹ ਫੈਕਟ ਦੀਆਂ ਗੱਲਾਂ ਹਨ। ਉੱਥੇ ਉਨ੍ਹਾਂ ਨੇ ਕਿਹਾ ਕਿ ਜੀ ਇਸ ਨੂੰ ਅਸੀਂ ਪੱਕਾ ਕਰਕੇ ਝੀਲ ਬਣਾ ਕੇ ਇੱਥੇ ਅਸੀਂ ਕਿਸ਼ਤੀਆਂ ਛੱਡਾਂਗੇ। ਡਿਪਟੀ ਸਪੀਕਰ ਸਾਹਿਬ ਸ਼ਹੀਦਾਂ ਦੀ ਪਵਿੱਤਰ ਧਰਤੀ ਫਤਹਿਗੜ੍ਹ ਸਾਹਿਬ ਦਾ ਚੋਅ ਕੈਪਟਨ ਅਮਰਿੰਦਰ ਸਿੰਘ ਜੀ ਨੇ ਅਤੇ ਸੁੱਖ ਸਰਕਾਰੀਆ ਜੀ ਨੇ ਪੱਕਾ ਕੀਤਾ। ਉੱਥੇ ਢਾਈ-ਢਾਈ ਕਰੋੜ ਦੇ ਦੋ ਪੁਲ ਬਣਾਏ। ਅੱਜ ਜਾ ਕੇ ਦੇਖੋ ਕਿ ਉਹ ਕਿੰਨਾ ਵਧੀਆ ਹੋਇਆ ਪਿਆ ਹੈ। ਫਤਹਿਗੜ੍ਹ ਸਾਹਿਬ ਦੀ ਸ਼ਹੀਦਾਂ ਦੀ ਧਰਤੀ ਜਿਸ ਨੂੰ ਸਵਰਗੀ ਬੇਅੰਤ ਸਿੰਘ ਜੀ ਨੇ ਜ਼ਿਲ੍ਹਾ ਬਣਾਇਆ ਸੀ, ਉੱਥੇ ਕੈਪਟਨ ਅਮਰਿੰਦਰ ਸਿੰਘ ਜੀ ਨੇ ਚਾਰ ਗੇਟ ਬਣਾਏ। ਦਸ ਸਾਲ ਦੀ ਸਰਕਾਰ ਦੇ ਵਿੱਚ ਧਰਮ ਦੇ ਨਾਂ ਤੇ ਵੋਟਾਂ ਮੰਗਣ ਵਾਲੇ ਲੋਕਾਂ ਤੋਂ ਇੱਕ ਇੱਟ ਨਹੀਂ ਲੱਗੀ ਔਰ ਅੱਜ ਚਾਰ ਮਾਰਗੀ ਸੜਕਾਂ ਬਣੀਆਂ ਹਨ। ਮੈਂ ਕੈਪਟਨ ਸਾਹਿਬ ਦਾ, ਮੰਤਰੀ ਸਾਹਿਬ ਤੇ ਸਿੰਗਲਾ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਲਾਂਡਰਾ ਵਾਲਾ ਚੌਕ ਜਿਸ ਨੂੰ ਦਸ ਸਾਲ ਦੇ ਵਿੱਚ ਨਹੀਂ ਕੱਢ ਸਕੇ ਤਕਰੀਬਨ 30 ਕਰੋੜ ਤੋਂ ਉੱਤੇ ਪੈਸਾ ਲਗਾ ਕੇ ਉਸ ਨੂੰ ਬਣਾਇਆ ਤੇ ਨਾਲ ਚਾਰ ਮਾਰਗੀ ਸੜਕਾਂ ਮੇਰੇ ਗੁਰੂ ਦੇ ਘਰ ਨੂੰ ਜਾਣ ਵਾਲੀਆਂ ਸੜਕਾਂ ਜਿਹੜੀਆਂ ਹਨ ਉਸ ਨੂੰ ਚਾਹੇ ਜੀ.ਟੀ. ਰੋਡ ਤੋਂ ਆਵੇ ਚਾਹੇ ਚੰਡੀਗੜ੍ਹ ਤੋਂ ਆਵੇ ਚਾਹੇ ਬੱਸੀ ਪਠਾਣਾਂ ਤੋਂ ਆਵੇ ਉੱਥੇ ਚਾਰ ਮਾਰਗੀ ਸੜਕਾਂ ਬਣਾ ਦਿੱਤੀਆਂ ਅਤੇ ਲਾਈਟਾਂ ਲਗਾ ਕੇ ਉੱਥੇ 15 ਕਰੋੜ ਦਾ ਸੁੰਦਰੀਕਰਨ ਦਾ ਕੰਮ ਚੱਲ ਰਿਹਾ ਹੈ। ਇਹ ਵਿਕਾਸ ਦੀ ਗੱਲ ਕਰਦੇ ਹਨ। ਇੱਥੇ ਸਰਦਾਰ ਬਲਬੀਰ ਸਿੰਘ ਸਿੱਧੂ ਬੈਠੇ ਹਨ। ਮੈਂ ਦੱਸਣਾ

ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ 2002 ਦੀ ਸਰਕਾਰ ਦੇ ਵਿੱਚ ਬਾਬਾ ਜੋਰਾਵਰ ਸਿੰਘ, ਬਾਬਾ ਫਤਹਿ ਸਿੰਘ ਜੀ ਦੇ ਨਾਂ ਦੇ ਉੱਤੇ ਸਾਢੇ ਤਿੰਨ ਏਕੜ ਪੀਰਜੈਨ ਪਿੰਡ ਦੀ ਜ਼ਮੀਨ ਲਈ ਗਈ ਔਰ ਉਸ ਜ਼ਮੀਨ ਨੂੰ ਲੈ ਕੇ ਉੱਥੇ ਜੱਚਾ ਬੱਚਾ ਹਸਪਤਾਲ ਦੀ ਉਸਾਰੀ ਸ਼ੁਰੂ ਕਰਵਾਈ। ਢਾਈ ਕਰੋੜ ਰੁਪਿਆ ਉਸ ਦੀ ਬਿਲਡਿੰਗ ਤੇ ਲੱਗਾ ਤੇ ਜਦੋਂ ਅਕਾਲੀ ਦਲ ਦੀ ਸਰਕਾਰ ਆ ਗਈ ਉਸ ਨੂੰ ਨਿਲਾਮੀ ਵਾਸਤੇ ਲਗਾ ਦਿੱਤਾ। ਸਾਹਿਬਜ਼ਾਦਿਆਂ ਦੇ ਨਾਂ ਤੇ ਜਿਹੜਾ ਜੱਚਾ-ਬੱਚਾ ਹਸਪਤਾਲ ਸੀ ਉਸ ਸਬੰਧੀ ਜਦੋਂ ਮੈਂ ਹਾਈਕੋਰਟ ਦੇ ਵਿੱਚ ਜਨਹਿਤ ਪਟੀਸ਼ਨ ਦਿੱਤੀ ਤਾਂ ਇਨ੍ਹਾਂ ਨੇ ਜੋ ਅੱਜ ਗੱਲਾਂ ਕਰਦੇ ਹਨ ਇਨ੍ਹਾਂ ਨੇ ਕੀ ਕੀਤਾ ਕਿ ਇੱਕ ਪ੍ਰਾਈਵੇਟ ਫਰਮ ਨੂੰ ਹਾਈਕੋਰਟ ਨੂੰ ਕਹਿ ਦਿੱਤਾ ਕਿ ਅਸੀਂ ਇੱਕ ਪੀ.ਪੀ.ਪੀ. ਮਾਡਲ ਦੇ ਉੱਤੇ ਹਸਪਤਾਲ ਤਿਆਰ ਕਰਾਂਗੇ, ਇੰਡਸ ਵਾਲਿਆਂ ਨੂੰ ਇੱਕ ਰੁਪਏ ਦੇ ਵਿੱਚ ਦੇ ਦਿੱਤਾ, ਇੱਕ ਰੁਪਏ ਦੇ ਵਿੱਚ। ਔਰ ਉਹੀ ਪ੍ਰਾਈਵੇਟ ਹਸਪਤਾਲ ਪੈਸੇ ਲੈ ਰਿਹਾ ਹੈ। ਫਿਰ ਮੈਂ ਕੈਪਟਨ ਸਾਹਿਬ ਕੋਲ ਗਿਆ 17 ਤੋਂ ਬਾਅਦ, ਮੈਂ ਕਿਹਾ, ਆਹ ਬੈਠੇ ਹਨ ਸਰਦਾਰ ਬਲਬੀਰ ਸਿੰਘ ਸਿੱਧੂ ਹੈਲਥ ਮਨਿਸਟਰ, 12 ਕਰੋੜ ਰੁਪਏ ਦੇ ਨਾਲ ਬਾਬਾ ਜੋਰਾਵਰ ਸਿੰਘ ਬਾਬਾ ਫਤਹਿ ਸਿੰਘ ਜਿਨ੍ਹਾਂ ਦੇ ਨਾਂ ਦੇ ਉੱਤੇ ਜੱਚਾ-ਬੱਚਾ ਹਸਪਤਾਲ ਬਣ ਕੇ ਤਿਆਰ ਹੋ ਗਿਆ ਹੈ। ਉੱਥੇ ਚੌਥੀ ਮੰਜ਼ਿਲ ਵੀ ਪੈ ਗਈ ਹੈ ਔਰ ਤਿੰਨ ਮਹੀਨੇ ਦੇ ਵਿੱਚ ਇਹ 50 ਬੈੱਡ ਦਾ ਸੁਪਰ ਸਪੈਸ਼ਿਲਟੀ ਹਸਪਤਾਲ ਲੋਕਾਂ ਨੂੰ ਸਮਰਪਿਤ ਹੋ ਜਾਵੇਗਾ। ਔਰ ਇੱਥੇ ਹੀ ਨਹੀਂ ਇਹ ਵਿਕਾਸ ਦੀ ਗੱਲ ਕਰਦੇ ਹਨ। ਚਰਨਾਥਲ ਵਿਖੇ ਸਵਰਗੀ ਸਰਦਾਰ ਗੁਰਚਰਨ ਸਿੰਘ ਟੌਹੜਾ ਜਿਨ੍ਹਾਂ ਦਾ ਪਿੰਡ ਚਰਨਾਥਲ ਹੀ ਮੰਨਿਆ ਜਾਂਦਾ ਹੈ ਵੈਸੇ ਟੌਹੜਾ ਪਿੰਡ ਹੈ ਉਨ੍ਹਾਂ ਦੇ ਨਾਂ ਨਾਲ ਲਗਦਾ ਹੈ, ਸਭ ਨੂੰ ਪਤਾ ਹੀ ਹੈ। ਉਹ ਬੜੇ ਅਨੁਯਾਈ ਹਨ। ਸਾਡੇ ਸਾਥੀ ਬੋਲ ਕੇ ਗਏ ਹਨ, ਜਿਹੜੇ ਕਹਿੰਦੇ ਹਨ ਕਿ ਸਰਦਾਰ ਗੁਰਚਰਨ ਸਿੰਘ ਟੌਹੜਾ ਨੇ ਪੁੱਤ ਵਾਂਗੂ ਪਾਲਿਆ ਤੇ ਸਬ ਤਹਿਸੀਲ ਬਣਾਈ ਚਰਨਾਥਲ ਕਲਾਂ ਤਾਂ ਕੈਪਟਨ ਅਮਰਿੰਦਰ ਸਿੰਘ ਨੇ ਬਣਾਈ ਤੇ ਜੇ ਪਟਿਆਲੇ ਵਾਲੀ ਰੁੜਕੀ ਰੋਡ ਤੋਂ 10 ਸਾਲ ਟੌਹੜੇ ਪਿੰਡ ਦੀ ਸੜਕ ਨਹੀਂ ਬਣੀ, 10 ਸਾਲ। ਜੇ ਸਾਢੇ 8 ਕਰੋੜ ਰੁਪਏ ਦੇ ਵਿੱਚ ਰੁੜਕੀ, ਚਰਨਾਥਲ, ਟੌਹੜਾ ਤੇ ਤਰਖੇੜੀ ਵਾਲੀ ਸੜਕ ਬਣਾਈ ਤਾਂ ਕੈਪਟਨ

ਅਮਰਿੰਦਰ ਸਿੰਘ ਜੀ ਨੇ ਬਣਾਈ। ਗੱਲਾਂ ਕਰਨੀਆਂ ਬਹੁਤ ਸੌਖੀਆਂ ਹਨ। ਜੇ ਮੈਂ ਗਿਣਨ ਲੱਗਾ ਤਾਂ ਇੱਥੇ ਹੀ ਟਾਈਮ ਖਤਮ ਹੋ ਜਾਵੇਗਾ।

**ਮਾਨਯੋਗ ਡਿਪਟੀ ਸਪੀਕਰ**: ਨਾਗਰਾ ਜੀ ਟਾਈਮ ਹੋ ਚੱਲਿਆ ਹੈ ਤੁਹਾਡਾ। ਟਾਈਮ ਹੋ ਗਿਆ ਨਾਗਰਾ ਜੀ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ)**: ਮੈਂ ਤਾਂ ਇਹ ਗੱਲਾਂ ਕੀਤੀਆਂ ਹਨ, ਮੈਂ ਕਹਿੰਦਾ ਹੁੰਦਾ ਹਾਂ ਕਿ ਮੈਨੂੰ ਛੇੜਿਆ ਨਾ ਕਰੋ, ਨਹੀਂ ਫਿਰ ਮੈਂ ਇਹ ਕਿੱਥੇ ਲੈ ਕੇ ਜਾਵਾਂਗਾ ਇਹ ਪਤਾ ਨਹੀਂ ਲੱਗਣਾ। ਔਰ ਕੀ ਨਾਂ ਨਾਲ ਪੁਕਾਰ ਕੇ ਗਏ ਹਨ, ਇਹ ਲੋਕ ਜਾਣਦੇ ਹਨ। ਇਹ ਲੋਕ ਜਾਣਦੇ ਹਨ, ਮੈਂ ਇੱਥੇ ਬੋਲਣਾ ਨਹੀਂ ਹੈ। ਮੇਰੀ ਬੇਨਤੀ ਹੈ ਕਿ ਅੱਜ ਅਸੀਂ ਜਾਤੀ ਤੌਰ ਤੇ, ਮੈਂ ਅੱਜ ਤੱਕ ਨਹੀਂ ਕਰਦਾ, ਇੱਕ ਵਿਅਕਤੀ ਨਾਲ ਕਰਦਾ ਹਾਂ, ਉਹ ਸਦਨ ਵਿੱਚ ਮੌਜੂਦ ਨਹੀਂ ਹੈ, ਮੈਂ ਸ਼ਰੇਆਮ ਕਰਦਾ ਹਾਂ ਕਿਉਂਕਿ ਉਹ ਦੋਸ਼ੀ ਹੈ ਪੰਜਾਬ ਦੇ ਨੌਜਵਾਨਾਂ ਦਾ ਘਾਣ ਕਰਨ ਦਾ। ਇਸ ਕਰਕੇ ਮੈਂ ਅਗਲੀ ਗੱਲ ਤੇ ਆਉਂਦਾ ਹਾਂ। ਅੱਜ ਕਹਿੰਦੇ ਹਨ ਕਿ ਸਮਾਰਟ ਸਕੂਲ। ਮੇਰੇ ਕਈ ਵੀਰ ਬੋਲ ਕੇ ਗਏ ਹਨ ਕਿ ਸਮਾਰਟ ਸਕੂਲ ਵਿਖਾ ਦਿਓ। ਜਿਨ੍ਹਾਂ ਨੇ ਵੇਖਣੇ ਹੋਣ, ਮੇਰੇ ਨਾਲ ਚੱਲਿਓ ਫਤਿਹਗੜ੍ਹ ਸਾਹਿਬ। ਮੈਂ ਦਿਖਾਵਾਂਗਾ। ਜਿਨ੍ਹਾਂ ਨੇ ਜਾਣਾ ਹੈ ਜਦੋਂ ਮਰਜ਼ੀ ਚੱਲਿਓ ਮੇਰੇ ਨਾਲ। ਜੇ ਕਿਸੇ ਨੇ ਅੱਜ ਜਾਣਾ ਹੈ ਤਾਂ ਅੱਜ ਹੀ ਚੱਲੋ (ਥੰਪਿੰਗ)। ਚੱਲੋ ਮੇਰੇ ਨਾਲ ਬਡਾਲੀ ਆਲਾ ਸਿੰਘ, ਚੱਲੋ ਮੇਰੇ ਨਾਲ ਸੰਗਤਪੁਰ ਸੋਢੀਆਂ, ਚੱਲੋ ਮੇਰੇ ਨਾਲ ਕੰਨਿਆ ਵਿਦਿਆਲਯ, ਜਿਹੜਾ ਉੱਥੇ ਹੈ, ਚੱਲੋ ਮੇਰੇ ਨਾਲ ਦਾਦੂਮਾਜਰੇ, ਕਿੰਨੇ ਸਕੂਲ ਗਿਣਾਵਾਂ, ਚੱਲੋ ਮੇਰੇ ਨਾਲ ਚੌਰਆਲਾ, ਚੱਲੋ ਮੇਰੇ ਨਾਲ ਮੂਲੇਪੁਰ, ਮੇਰੇ ਨਾਲ ਚੱਲੋ ਮੈਂ ਤੁਹਾਨੂੰ ਦਿਖਾਉਂਦਾ ਹਾਂ ਕਿ ਕਿੱਥੇ ਸਮਾਰਟ ਸਕੂਲ ਨਹੀਂ ਹਨ। ਪ੍ਰੈਕਟੀਕਲੀ ਸਪੀਕਰ ਸਾਹਿਬ, ਮੈਂ ਸਦਨ ਵਿੱਚ ਕਹਿੰਦਾ ਹਾਂ ਕਿ ਚੱਲੋ ਤੇ ਜੇ ਤੁਸੀਂ ਹਾਊਸ ਦੀ ਕਮੇਟੀ ਭੇਜਣੀ ਹੈ ਤਾਂ ਇਨ੍ਹਾਂ ਦੇ ਨਾਲ ਬਣਾ ਕੇ ਭੇਜ ਦਿਓ। ਮੈਂ ਦੱਸਦਾ ਹਾਂ ਕਿ ਕਿੱਥੇ ਡਿਜੀਟਲ ਕਲਾਸਰੂਮ ਬਣੇ ਹਨ। ਜਿਹੜੀਆਂ ਝੂਠੀਆਂ ਗੱਲਾਂ ਇਹ ਕਰਦੇ ਹਨ ਇਨ੍ਹਾਂ ਨੂੰ ਪ੍ਰੈਕਟੀਕਲੀ ਦਿਖਾਈਏ। ਹਾਊਸ ਦੀ ਕਮੇਟੀ ਬਣਾਓ। ਇਨ੍ਹਾਂ ਦੇ ਮੈਂਬਰ ਨਾਲ ਪਵਾਓ ਤੇ ਫਿਰ ਨਾਲ ਲੈ ਕੇ ਚੱਲੀਏ। ਇਹ ਹਸਪਤਾਲਾਂ ਦੀ ਗੱਲ ਕਰਦੇ ਹਨ। ਅੱਜ ਜਾ ਕੇ ਓ.ਪੀ.ਡੀ. ਚੈਕ ਕਰ ਲਵੋ।

**ਮਾਨਯੋਗ ਡਿਪਟੀ ਸਪੀਕਰ:** ਕੋਈ ਨਹੀਂ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਹਾਂ ਜੀ, ਬਿਲਕੁਲ ਠੀਕ ਹੈ ਜੀ। ਜਿਹੜੀ ਇਹ ਹਸਪਤਾਲਾਂ ਦੀ ਗੱਲ ਕਰਦੇ ਹਨ, ਮੈਂ ਤਾਂ ਕਹਿੰਦਾ ਹਾਂ ਕਿ ਜਾ ਕੇ ਮੇਰੇ ਨਾਲ ਹੀ ਚੈਕ ਕਰੋ। (ਵਿਘਨ..........ਸ਼ੋਰ)

**ਮਾਨਯੋਗ ਡਿਪਟੀ ਸਪੀਕਰ:** ਨਹੀਂ ਜੀ, ਇੱਧਰ ਗੱਲ ਕਰਨੀ ਹੈ, ਗੱਲ ਕਰੋ ਇੱਧਰ। ਤੁਹਾਡੀ ਸੁਜੈਸ਼ਨ ਆ ਗਈ ਹੈ। ਇੱਕ ਮਿੰਟ ਪਿਰਮਲ ਸਿੰਘ ਜੀ। ਐਮ.ਐਲ.ਏ. ਸਾਹਿਬ, ਤੁਹਾਡਾ ਸੁਝਾਅ ਆ ਗਿਆ, ਫੈਸਲਾ ਅਸੀਂ ਕਰਨਾ ਹੈ। ਅੱਛਾ ਨਹੀਂ ਲੱਗਦਾ ਬਾਰ-ਬਾਰ ਤੁਸੀਂ ਇੱਕੋ ਗੱਲ ਕਰਦੇ ਹੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਡਿਪਟੀ ਸਪੀਕਰ ਸਾਹਿਬ ਮੈਂ ਕਿਸੇ ਨੂੰ ਡਿਸਟਰਬ ਨਹੀਂ ਕਰਦਾ। ਤੁਸੀਂ ਮੈਨੂੰ ਕਿਉਂ ਛੇੜੀ ਜਾਂਦੇ ਹੋ। ਤੁਸੀਂ ਬੋਲਣਾ ਹੈ ਯਾਰ( ਆਪੋਜੀਸ਼ਨ ਮੈਂਬਰਾਂ ਵੱਲ ਇਸ਼ਾਰਾ)। ਤੁਸੀਂ ਬੋਲਣਾ ਹੈ।

**ਮਾਨਯੋਗ ਡਿਪਟੀ ਸਪੀਕਰ:** please carry on. Carry on.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਮੈਂ ਤੁਹਾਨੂੰ ਕਹੀ ਜਾਂਦਾ ਹਾਂ ਕਿ ਤੁਸੀਂ ਬੋਲਣਾ ਹੈ, ਬੋਲ ਲਿਓ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਸਕੂਲਾਂ ਦੀਆਂ ਗੱਲਾ ਕਰਦੇ ਹਨ ਕਿ ਸਕੂਲਾਂ ਦੇ ਵਿੱਚ ਪੈਮਾਨਾ ਕੀ ਹੈ ਕਿ ਸਕੂਲਾਂ ਵਿੱਚ ਸੁਧਾਰ ਹੋਇਆ ਹੈ। ਪੈਮਾਨਾ ਇਹ ਹੈ ਕਿ ਜੇ ਲੋਕਾਂ ਦੇ ਮਨ ਦੁਬਾਰਾ ਤੋਂ ਸਰਕਾਰੀ ਸਕੂਲਾਂ ਦੇ ਵਿੱਚ ਆਪਣੇ ਬੱਚੇ ਦਾਖਲ ਕਰਵਾਉਣ ਦਾ ਬਣ ਗਿਆ ਹੈ, ਕੋਈ ਵੀ ਵਿਅਕਤੀ ਆਪਣਾ ਬੱਚਾ ਮਾੜੇ ਸਕੂਲ ਵਿੱਚ ਦਾਖਲ ਨਹੀਂ ਕਰਵਾਉਂਦਾ। ਉਨ੍ਹਾਂ ਦਾ ਮਨ ਦੁਬਾਰਾ ਬਣਿਆ ਹੈ। ਪ੍ਰਾਈਵੇਟ ਸਕੂਲਾਂ ਵਿੱਚੋਂ ਬੱਚੇ ਨਿਕਲ ਕੇ (ਵਿਘਨ...ਸ਼ੋਰ) ਬਹਿ ਜਾਓ।

**ਮਾਨਯੋਗ ਡਿਪਟੀ ਸਪੀਕਰ:** ਸ਼ਰਮਾ ਜੀ, ਪਲੀਜ਼ ਬੈਠ ਜਾਓ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਬੈਠ ਜਾਓ। ਕਿਉਂ ਫਿਰ ਐਵੇਂ ਹੀ ਲੜ ਪਵਾਂਗੇ, ਆਪਸ ਦੇ ਵਿੱਚ। ਬੈਠ ਜਾ ਆਰਾਮ ਨਾਲ ਭਰਾਵਾ ਮੇਰਿਆ, ਤੂੰ ਬੈਠ ਜਾ। ਮੈਂ ਦੱਸਣ ਲੱਗਿਆ ਹਾਂ, ਸੁਣ ਤਾਂ ਲਓ ਪਹਿਲਾਂ। ਡਿਪਟੀ ਸਪੀਕਰ ਸਾਹਿਬ, ਚਨਾਰਥਲ ਕਲਾਂ, ਨੋਟ ਕਰ ਲਓ, ਚਨਾਰਥਲ ਕਲਾਂ ਪ੍ਰਾਇਮਰੀ ਸਕੂਲ ਦੇ ਵਿੱਚ 50 ਪਰਸੈਂਟ ਤੋਂ ਜ਼ਿਆਦਾ ਬੱਚਿਆਂ ਦੀ ਐਡਮਿਸ਼ਨ ਦੇ ਵਿੱਚ ਵਾਧਾ ਹੋਇਆ ਹੈ(ਥੰਪਿੰਗ)। ਨੋਟ ਕਰ ਲਓ, ਮੈਂ ਪਿੰਡ ਗਿਣਾਉਣ ਲੱਗਿਆ ਹਾਂ। ਇਸ ਤਰ੍ਹਾਂ ਹੀ ਪੂਰੇ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਦੇ ਵਿੱਚ ਤਕਰੀਬਨ 42 ਪਰਸੈਂਟ ਪ੍ਰਾਇਮਰੀ ਤੇ ਤਕਰੀਬਨ 20 ਤੋਂ 22 ਪਰਸੈਂਟ ਵੱਡੇ ਸਕੂਲੇਂ ਦੇ ਵਿੱਚ ਐਡਮਿਸ਼ਨ ਵਿੱਚ ਵਾਧਾ ਹੋਇਆ ਹੈ। ਅਗਲਾ ਫੈਕਟ ਜਿਹੜੀਆਂ ਮੈਰਿਟ ਲਿਸਟਾਂ ਆਈਆਂ, 15 ਬੱਚੇ ਫਤਿਹਗੜ੍ਹ ਸਾਹਿਬ ਦੇ ਮੈਰਿਟ ਵਿੱਚ ਆਏ, 8 ਸਰਕਾਰੀ ਸਕੂਲਾਂ ਦੇ ਆਏ ਅਤੇ 7 ਪ੍ਰਾਈਵੇਟ ਸਕੂਲਾਂ ਦੇ ਆਏ। ਮੈਂ ਇਹ ਤੱਥ ਤੁਹਾਡੇ ਕੋਲ ਰੱਖਦਾ ਹਾਂ। ਹਸਪਤਾਲਾਂ ਦੀ ਗੱਲ ਕਰਦੇ ਹੋ, ਅੱਜ ਓ.ਪੀ.ਡੀ. ਚੈੱਕ ਕਰੋ ਕਿ ਜਿਹੜਾ ਤੁਹਾਡੇ ਕੋਲ ਸਾਰਾ ਡਾਟਾ ਹੈ ਨਹੀਂ ਤਾਂ ਹੈਲਥ ਮਨਿਸਟਰ ਸਾਹਿਬ ਤੋਂ ਡਾਟਾ ਲੈ ਲਓ। ਅੱਜ ਓ.ਪੀ.ਡੀ ਕਿੰਨੀ ਵਧੀ ਹੈ। ਹਸਪਤਾਲਾਂ ਦੀ ਗੱਲ ਕਰਦੇ ਹਾਂ, ਹਸਪਤਾਲਾਂ ਦੀ ਗੱਲ ਕਰਦੇ ਹਾਂ, ਅੱਜ ਓ.ਪੀ.ਡੀ.ਚੈਕ ਕਰੋ ਕਿ ਜਿਹੜਾ ਤੁਹਾਡੇ ਕੋਲ ਸਾਰਾ ਡਾਟਾ ਹੈ ਨਹੀਂ ਤਾਂ ਹੈਲਥ ਮਨਿਸਟਰ ਸਾਹਿਬ ਤੋਂ ਲੈ ਲੈਣ ਕਿ ਅੱਜ ਓ.ਪੀ.ਡੀ. ਜਿਹੜੀ ਹੈ, ਅੱਜ ਓ.ਪੀ.ਡੀ. ਕਿੰਨੀ ਵਧੀ ਹੈ, ਅੱਜ ਹਜ਼ਾਰ ਹਜ਼ਾਰ ਬੰਦਾ, ਅੱਠ ਅੱਠ ਸੌ ਬੰਦਾ ਫਤਹਿਗੜ੍ਹ ਸਾਹਿਬ ਹਸਪਤਾਲ ਦੀ ਓ.ਪੀ.ਡੀ. ਵਿਚ ਆ ਰਿਹਾ ਹੈ। ਜਿਵੇਂ ਮੇਰੇ ਤੋਂ ਪਹਿਲਾਂ ਬੋਲ ਕੇ ਗਏ ਹਨ, ਉਹ ਮੈਂ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ ..

**ਮਾਨਯੋਗ ਡਿਪਟੀ ਸਪੀਕਰ:** ਨਾਗਰਾ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਡਿਪਟੀ ਸਪੀਕਰ ਸਾਹਿਬ, ਹਾਲੇ ਤਾਂ ਕੰਮ ਸਟਾਰਟ ਹੋਇਆ ਹੈ।

**ਮਾਨਯੋਗ ਡਿਪਟੀ ਸਪੀਕਰ:** ਪੰਜ ਮਿੰਟ ਹੋਰ ਲਗਾ ਲਵੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਅਜੇ ਤਾਂ ਕੰਮ ਸਟਾਰਟ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਬਾਕੀ ਛੱਡ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਵੈਸੇ ਤਾਂ ਮੈਂ ਕਿਹਾ ਸੀ ਕਿ ਕਿਸੇ ਹੋਰ ਨੂੰ ਬੁਲਾ ਦਿਉ, ਮੇਰੇ ਕੋਲ ਤਿਆਰੀ ਨਹੀਂ ਹੈ। ਆਹ, ਇਹ ਮੈਂ ਤਾਂ ਮਾੜੀ ਮੋਟੀ ਤਿਆਰੀ ਨਾਲ ਹੀ ਬੋਲ ਰਿਹਾ ਹਾਂ, ਮੇਰੇ ਕੋਲ ਚਾਰ ਕੁ ਅੱਖਰ ਲਿਖੇ ਹੋਏ ਹਨ। ਡਿਪਟੀ ਸਪੀਕਰ ਸਾਹਿਬ, ਇੱਕ ਗੱਲ ਜਿਹੜੀ ਹੈ, ਮੈਂ ਆਪਣੇ ਸਾਥੀ ਤੋਂ 5-7 ਮਿੰਟ ਦਾ ਟਾਈਮ ਲੈ ਲੈਂਦਾ ਹਾਂ..

**ਮਾਨਯੋਗ ਡਿਪਟੀ ਸਪੀਕਰ:** ਹੋ ਗਿਆ, ਹੋ ਗਿਆ। ਪਲੀਜ਼, ਤੁਸੀਂ ਕੈਰੀ-ਆਨ ਕਰੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):**ਡਿਪਟੀ ਸਪੀਕਰ ਸਾਹਿਬ, ਮੈਂ ਕਿਸਾਨ ਅੰਦੋਲਨ ਉਤੇ ਬੋਲਣਾ ਚਾਹੁੰਦਾ ਹਾਂ..

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਬੋਲੋ, ਬੋਲੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ) :** ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਕਿਸਾਨ ਅੰਦੋਲਨ ਹੈ, ਇਹ ਨਾ ਤਾਂ ਮੇਰਾ ਹੈ, ਨਾ ਤੁਹਾਡਾ ਹੈ, ਨਾ ਕਾਂਗਰਸ ਦਾ ਹੈ, ਨਾ ਆਮ ਆਦਮੀ ਪਾਰਟੀ ਦਾ ਹੈ, ਨਾ ਅਕਾਲੀ ਦਲ ਦਾ ਹੈ, ਨਾ ਬੈਂਸ ਭਰਾਵਾਂ ਦਾ ਹੈ, ਨਾ ਖਹਿਰਾ ਸਾਹਿਬ ਦਾ ਹੈ। ਇਹ ਪੰਜਾਬ ਦਾ ਅੰਦੋਲਨ ਹੈ, ਹਿੰਦੁਸਤਾਨ ਦੇ ਕਿਸਾਨਾਂ ਦਾ ਅੰਦੋਲਨ ਹੈ, ਇਸ ਅੰਦੋਲਨ ਦੇ ਨਾਲ ਸਾਡਾ ਸਾਰਿਆਂ ਦਾ ਜੇ ਕਹਿ ਲਈਏ ਕਿ ਪੰਜਾਬ ਦਾ ਸਾਢੇ ਪੰਜ ਸੌ ਸਾਲ ਦਾ ਇਤਿਹਾਸ ਜੁੜਿਆ ਹੋਇਆ ਹੈ, ਪੰਜਾਬੀਆਂ ਨੂੰ ਜਾਣਿਆ ਜਾਂਦਾ ਹੈ ਕਿ ਅਸੀਂ ਕਦੇ ਕਿਸੇ ਦੀ ਈਨ ਨਹੀਂ ਮੰਨੀ, ਅਸੀਂ ਹਮੇਸ਼ਾਂ ਡੱਟ ਕੇ ਮੁਕਾਬਲਾ ਕੀਤਾ ਹੈ ਜਾਂ ਅਸੀਂ ਜਿੱਤੇ ਹਾਂ ਜਾਂ ਅਸੀਂ ਸ਼ਹੀਦ ਹੋਏ ਹਾਂ। ਇਸ ਕਰਕੇ ਇਸ ਅੰਦੋਲਨ ਦੇ ਵਿੱਚ ਹਰ ਇੱਕ ਵਿਅਕਤੀ ਨੇ ਆਪਣਾ ਆਪਣਾ ਯੋਗਦਾਨ ਪਾਉਣ ਦੀ ਕੋਸ਼ਿਸ਼ ਕੀਤੀ ਹੈ, ਇਸ ਗੱਲ ਤੋਂ ਮੁਨਕਰ ਨਹੀਂ ਹੋਣਾ ਚਾਹੀਦਾ, ਮੇਰੇ ਖਿਆਲ ਵਿੱਚ ਕੋਈ ਇਹੋ ਜਿਹਾ ਅਕ੍ਰਿਤਘਣ ਪੰਜਾਬੀ ਹੋਵੇਗਾ ਜਿਸ ਨੇ ਇਸ ਅੰਦੋਲਨ ਵਿਚ ਆਪਣਾ ਯੋਗਦਾਨ ਨਹੀਂ ਪਾਇਆ । ਪਰ ਡਿਪਟੀ

ਸਪੀਕਰ ਸਾਹਿਬ, ਇੱਕ ਤੱਥ ਬਹੁਤ ਅਹਿਮ ਹੈ ਕਿ ਕੁਝ ਲੋਕਾਂ ਨੇ ਤਾਂ ਜਦੋਂ ਤੋਂ ਇਹ ਅੰਦੋਲਨ ਸਟਾਰਟ ਹੋਇਆ ਉਦੋਂ ਤੋਂ ਯੋਗਦਾਨ ਪਾਇਆ। ਮੈਨੂੰ ਯਾਦ ਹੈ ਕਿ ਆਰਡੀਨੈਂਸ 5 ਜੂਨ ਨੂੰ ਆਇਆ ਤੇ ਮੈਂ ਜਾਖੜ ਸਾਹਿਬ ਨਾਲ ਇੱਥੇ ਪੰਜਾਬ ਭਵਨ ਵਿੱਚ 7 ਜੂਨ ਨੂੰ ਗੱਲ ਕੀਤੀ ਕਿ ਜਾਖੜ ਸਾਹਿਬ ਇਹ ਤਾਂ ਮੌਤ ਦਾ ਫੁਰਮਾਨ ਆ ਗਿਆ, ਇਸ ਦੇ ਉਤੇ ਗੱਲ ਕਰੀਏ। ਸਾਡੇ ਸਾਥੀ ਬੈਠੇ ਹਨ ਤੇ 10 ਜੂਨ ਨੂੰ ਅਸੀਂ ਇਕੱਠੇ ਹੋ ਕੇ ਜਾਖੜ ਸਾਹਿਬ ਨੂੰ ਕਿਹਾ ਕਿ ਇਸ ਵਾਸਤੇ ਸਾਨੂੰ ਕਰਨਾ ਪਵੇਗਾ, ਕਰੋਨਾ ਦੇ ਕਾਰਨ ਉਸ ਵੇਲੇ ਪੂਰਾ ਲਾਕਡਾਊਨ ਸੀ, ਬੰਦੇ ਨਹੀਂ ਸੀ ਇਕੱਠੇ ਹੋ ਸਕਦੇ । ਕਹਿੰਦੇ ਕੀ ਕਰੀਏ, ਮੈਂ ਕਿਹਾ ਕਰਨਾ ਪਵੇਗਾ, ਸਟਾਰਟ ਕਰਨਾ ਪਵੇਗਾ, ਕਹਿੰਦੇ ਕਿਵੇਂ ਤਾਂ ਮੈਂ ਕਿਹਾ ਕਿ ਤੁਸੀਂ ਫਤਹਿਗੜ੍ਹ ਸਾਹਿਬ ਆਉ, ਆਪਾਂ 20 ਬੰਦਿਆਂ ਤੋਂ ਵੱਧ ਇਕੱਠੇ ਨਹੀਂ ਹੋਣੇ, ਆਪਾਂ ਜ਼ਿਲ੍ਹਾ ਪ੍ਰੀਸ਼ਦ ਮੈਂਬਰ, ਬਲਾਕ ਸੰਮਤੀ ਦੇ ਚੇਅਰਮੈਨਾਂ ਨੂੰ ਬੁਲਾ ਕੇ, ਮੀਟਿੰਗ ਕਰਕੇ ਆਪਾਂ ਇੱਕ ਮੰਗ ਪੱਤਰ ਦੇਈਏ ਤੇ ਤਕਰੀਬਨ 17 ਜੂਨ ਦੇ ਕਰੀਬ ਉਥੇ ਫਤਹਿਗੜ੍ਹ ਸਾਹਿਬ ਵਿਚ ਜੋ ਪੰਜਾਬ ਵਿੱਚ ਪਹਿਲੀ ਮੀਟਿੰਗ ਹੋਈ ਤਾਂ ਫਤਹਿਗੜ੍ਹ ਸਾਹਿਬ ਵਿਖੇ ਕਾਂਗਰਸ ਪ੍ਰਧਾਨ ਦੀ ਹਾਜ਼ਰੀ ਵਿਚ ਹੋਈ ਔਰ ਉਥੇ ਮੰਗ ਪੱਤਰ ਦਿੱਤਾ । (ਥੰਪਿੰਗ) ਇਸ ਤੋਂ ਤਿੰਨ ਦਿਨ ਬਾਅਦ ਪਹਿਲੀ ਟਰੈਕਟਰ ਰੈਲੀ ਜਿਹੜੀ ਹੋਈ ਉਹ ਫਤਹਿਗੜ੍ਹ ਸਾਹਿਬ ਦੇ ਵਿਚ ਕੀਤੀ ਗਈ, ਇਹ ਆਨ ਰਿਕਾਰਡ ਹੈ, ਇਹ ਡਾਟਾ ਮੇਰੀ ਫੇਸ-ਬੁੱਕ ਦੇ ਉਤੇ ਪਈ ਹੈ, ਜਿਹੜਾ ਮਰਜ਼ੀ ਜਾ ਕੇ ਚੈੱਕ ਕਰ ਸਕਦਾ ਹੈ ਔਰ ਉਥੇ ਫੋਟੋਆਂ ਤੇ ਅਖਬਾਰਾਂ ਦੀਆਂ ਕੰਟਿੰਗਾਂ ਪਈਆਂ ਹਨ । ਉਸ ਤੋਂ ਬਾਅਦ 26 ਤਰੀਕ ਨੂੰ ਕਿਸਾਨ ਯੂਨੀਅਨ ਦਾ ਪਹਿਲਾ ਸੱਦਾ ਆਇਆ ਕਿ ਅਸੀਂ ਸੜਕਾਂ ਰੋਕਾਂਗੇ, ਇਹ ਪਹਿਲਾ ਸੱਦਾ ਆਇਆ। ਮੈਂ ਵੀ **ਰਾਣਵਾਂ** ਗਿਆ ਉਥੇ ਗੱਲ ਹੋਈ ਕਿ ਸਿਆਸੀ ਬੰਦਿਆਂ ਨੂੰ ਬੋਲਣ ਨਹੀਂ ਦੇਣਾ, ਸਿਆਸੀ ਬੰਦਿਆਂ ਨੂੰ, ਮੈਨੂੰ ਉਨ੍ਹਾਂ ਨੇ ਬੁਲਵਾਇਆ ਵੀ ਪਰ ਉਸ ਤੋਂ ਬਾਅਦ ਫੈਸਲਾ ਹੋ ਗਿਆ ਕਿ ਸਿਆਸੀ ਬੰਦੇ ਜਿਹੜੇ ਹਨ ਉਨ੍ਹਾਂ ਨੂੰ ਸਟੇਜ਼ਾਂ ਤੋਂ ਪਾਸੇ ਰੱਖੋ, ਜਿਹੜੀਆਂ ਸਿਆਸੀ ਪਾਰਟੀਆਂ ਹਨ ਉਹ ਪਾਸੇ ਹੀ ਰਹਿਣ। ਕਿਸਾਨ ਅੰਦੋਲਨ ਕਿਸਾਨ ਕਰਨਗੇ। ਸਾਰਾ ਅਸੀਂ ਆਪਣੇ ਆਪ ਨੂੰ ਪਾਸੇ ਕੀਤਾ ਪਰ ਉਸ ਤੋਂ ਪਹਿਲਾਂ 26 ਤੋਂ ਪਹਿਲਾਂ 24 ਤਰੀਕ ਨੂੰ ਮੈਂ ਤਕਰੀਬਨ 2000 ਬੰਦੇ ਦੀ ਸਰਹਿੰਦ ਦੇ ਵਿੱਚ ਦਾਣਾ ਮੰਡੀ ਦੇ ਵਿੱਚ ਕਿਸਾਨ ਬਿਲਾਂ ਦੇ ਵਿਰੁੱਧ ਇੱਕ ਧਰਨਾ ਮਾਰਿਆ, ਮੈਂ ਇਹ ਸੀਕੁਐਂਸ ਤਾਂ ਦੱਸ ਰਿਹਾ ਹਾਂ ਕਿ ਅਸੀਂ ਆਪਣੇ ਤੌਰ ਤੇ ਆਪਣੀ ਜ਼ਿੰਮੇਵਾਰੀ ਨਿਭਾ ਰਹੇ ਸੀ, ਜਿਹੜੀ ਜ਼ਿੰਮੇਵਾਰੀ ਕੁਲਜੀਤ ਸਿੰਘ ਨਾਗਰਾ ਨੂੰ ਨਿਭਾਉਣੀ ਚਾਹੀਦੀ ਸੀ ਕਿਉਂਕਿ ਮੈਂ ਇੱਕ ਛੋਟੇ ਜਿਹੇ 10 ਕਿੱਲੇ ਵਾਲੇ ਕਿਸਾਨ ਦਾ ਬੇਟਾ ਹਾਂ ਤੇ ਮੇਰੇ ਪਿਉ ਨੇ ਖੂਨ ਪਸੀਨਾ ਇਕ ਕਰਕੇ ਕੁਲਜੀਤ ਸਿੰਘ ਨਾਗਰਾ ਨੂੰ ਪੜ੍ਹਾਇਆ ਨਾ ਹੁੰਦਾ, ਕਾਲਜਾਂ ਯੂਨੀਵਰਸਿਟੀਆਂ ਵਿੱਚ ਭੇਜਿਆ ਨਾ ਹੁੰਦਾ, ਉਸ ਖੇਤੀ ਦੀ ਖੂਨ ਪਸੀਨੇ

ਦੀ ਕਮਾਈ ਨਾਲ ਕੁਲਜੀਤ ਸਿੰਘ ਨਾਗਰਾ ਅੱਜ ਤੁਹਾਡੇ ਅੱਗੇ ਖੜ੍ਹ ਕੇ ਅੱਜ ਦੀ ਸਿਆਸਤ ਵਿੱਚ ਵਿੱਚ ਗੈਰ ਸਿਆਸੀ ਪਰਿਵਾਰ ਵਿਚੋਂ ਤੇ ਮਿਡਲ ਕਲਾਸ ਪਰਿਵਾਰ ਵਿਚੋਂ ਨਿਕਲ ਕੇ ਆਉਣਾ ਕਿੰਨਾ ਕੁ ਔਖਾ ਹੈ ਔਰ ਕਿਹੜੀਆਂ ਭੱਠੀਆਂ ਦੇ ਵਿੱਚ ਤਪਣਾ ਪਿਆ ਹੈ, ਇਹ ਮੈਂ ਜਾਣਦਾ ਹਾਂ ਜਾਂ ਜਿਨ੍ਹਾਂ ਨੇ ਮੇਰੀ ਜ਼ਿੰਦਗੀ ਨੂੰ ਵੇਖਿਆ ਹੈ ਉਹ ਜਾਣਦੇ ਹਨ ਜਿਨ੍ਹਾਂ ਨੇ ਆਪਣੇ ਪਿਤਾ ਜੀ ਤੇ ਉਨ੍ਹਾਂ ਦੇ ਸਿਰ ਦੇ ਉਤੇ ਰਾਜਨੀਤੀਆਂ ਕੀਤੀਆਂ ਹਨ ਉਨ੍ਹਾਂ ਨੂੰ ਪਤਾ ਹੈ ਕਿ ਇਹ ਕਿੰਨਾ ਕੁ ਸੌਖਾ ਹੈ ਤੇ ਕਿੰਨਾ ਕੁ ਔਖਾ ਹੈ। ਮੈਂ ਫੇਰ ਨਾਂ ਨਹੀਂ ਲੈਣਾ ਚਾਹੁੰਦਾ। ਅੱਜ ਜ਼ਰੂਰਤ ਹੈ ਉਸ ਕਿਸਾਨ ਅੰਦੋਲਨ ਦੀ, ਉਸ ਕਿਸਾਨ ਅੰਦੋਲਨ ਦੀ ਹਮਾਇਤ ਪੰਜਾਬ ਦੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਡੱਟ ਕੇ ਕੀਤੀ ਹੈ। ਮੰਤਰੀ ਜੀ ਬੈਠੇ ਹਨ, ਕਿਸਾਨ ਯੂਨੀਅਨਾਂ ਨਾਲ ਮੀਟਿੰਗਾਂ ਹੁੰਦੀਆਂ ਸਨ, ਉਨ੍ਹਾਂ ਵਿੱਚ ਮੈਂ ਵੀ ਹੁੰਦਾ ਸੀ। ਉਹ ਜੋ ਕਹਿ ਕੇ ਚਲੇ ਜਾਂਦੇ ਸੀ, ਕੈਪਟਨ ਅਮਰਿੰਦਰ ਸਿੰਘ ਅਤੇ ਉਨ੍ਹਾਂ ਦੀ ਸਰਕਾਰ ਉਨ੍ਹਾਂ ਦੀ ਗੱਲਾਂ ਇੰਨ-ਬਿੰਨ ਮੰਨਦੀ ਰਹੀ। 'ਅਸੀਂ ਨਹੀਂ ਰੇਲ ਟ੍ਰੈਕਾਂ ਤੋਂ ਉੱਠਣਾ', 'ਠੀਕ ਹੈ ਭਾਈ।' 'ਅਸੀਂ ਨਹੀਂ ਉੱਠਣਾ, ਸੜਕਾਂ ਤੋਂ, ਟੋਲ ਪਲਾਜ਼ਿਆਂ ਤੋਂ", 'ਠੀਕ ਹੈ ਭਾਈ। ਤੁਹਾਡੀ ਮਰਜ਼ੀ ਹੈ।' ਅੱਜ ਵੀ ਇਕ ਜਥੇਬੰਦੀ ਰੇਲ ਟ੍ਰੈਕ ਰੋਕ ਕੇ ਬੈਠੀ ਹੋਈ ਹੈ ਪਰ ਕਿਸੇ ਨੂੰ ਇਕ ਉਂਗਲੀ ਨਹੀਂ ਲੱਗੀ। ਆਪਾਂ ਦੇਖਿਆ ਹੈ ਕਿ ਹਰਿਆਣੇ ਵਿੱਚ ਕੀ ਹਾਲ ਹੋਇਆ ਹੈ? ਹਰਿਆਣਾ ਦੇ ਮੁੱਖ ਮੰਤਰੀ ਨਾਲ ਜੇ ਕਿਸੇ ਨੇ ਪੰਗਾ ਲਿਆ ਹੈ ਤਾਂ ਕੈਪਟਨ ਅਮਰਿੰਦਰ ਸਿੰਘ ਨੇ ਲਿਆ ਹੈ। ਅੱਜ ਵੀ ਪੂਰਾ ਕਿਸਾਨ ਵਰਗ ਇਸ ਗੱਲ ਨੂੰ ਆਪਣੇ ਆਪ ਕਹਿੰਦਾ ਹੈ।

ਕੁੰਡਲੀ ਬੈਰੀਅਰ ਅਤੇ ਸਿੰਘੂ ਬਾਰਡਰ ਤੇ ਸਾਡੇ ਨਾਲ ਦੇ ਕਈ ਐਮ.ਐਲ.ਏ ਉਥੇ ਮਿਲਦੇ ਹਨ। ਅਸੀਂ ਆਪ ਉੱਥੇ ਜਾ ਕੇ ਕਈ ਕਈ ਰਾਤਾਂ ਬਿਤਾਉਂਦੇ ਹਾਂ। ਅਜੇ ਪਰਸੋਂ ਹੀ ਮੈਂ ਉੱਥੇ ਸੀ। ਇਹ ਸਾਡਾ ਫਰਜ਼ ਹੈ ਪਰ ਕੁਝ ਲੋਕਾਂ ਨੇ ਆਪਣੇ ਫਰਜ਼ਾਂ ਦੀ ਅਣਗਹਿਲੀ ਕੀਤੀ। ਪਤਾ ਨਹੀਂ ਕਿਉਂ?

ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨੀ ਹੈ ਕਿ ਇਕ ਪਾਰਟੀ ਜਿਹੜੀ ਕੇਂਦਰ ਵਿੱਚ ਭਾਈਵਾਲ ਸੀ, ਇੱਥੇ ਮੰਤਰੀ ਬੈਠੇ ਹਨ, ਆਰਡੀਨੈਂਸ ਜਦੋਂ ਕੈਬਿਨਟ ਵਿੱਚ ਪਾਸ ਹੁੰਦਾ ਹੈ, ਸਾਡੀ ਭੈਣ ਜਿਹੜੀ ਉਥੇ ਕੈਬਿਨਟ ਵਿੱਚ ਮੰਤਰੀ ਸੀ, ਉਹ ਬਹੁਤ ਪੜ੍ਹੀ-ਲਿਖੀ ਹੈ। ਮੇਰੇ ਖਿਆਲ ਵਿੱਚ ਉਹ ਬਾਹਰਲੀਆਂ ਯੂਨੀਵਰਸਿਟੀਆਂ ਤੋਂ ਪੜ੍ਹ ਕੇ ਆਈ ਹੋਈ ਹੈ। ਮੈਨੂੰ ਤਾਂ ਪਤਾ ਵੀ ਨਹੀਂ, ਮੈਨੂੰ ਉਨ੍ਹਾਂ ਯੂਨੀਵਰਸਿਟੀਆਂ ਦੇ ਨਾਂ ਵੀ ਨਹੀਂ ਆਉਂਦੇ। ਮੈਂ ਪਿੰਡਿਆਲੇ ਸਕੂਲ ਦਾ ਪੜ੍ਹਿਆ ਹੋਇਆ ਹਾਂ। ਕਹਿੰਦੇ ਹਨ ਕਿ ਉਸ ਨੇ ਬਹੁਤ ਤਕੜੀ ਪੜ੍ਹਾਈ ਕੀਤੀ ਹੋਈ ਹੈ, ਅੰਗਰੇਜ਼ੀ ਵੀ ਫਰਾਟੇਦਾਰ ਹੈ, ਜਿਹੜੀ ਕਿ ਮੈਂ ਵੀ ਨਹੀਂ

ਸਮਝਦਾ। ਹਿੰਦੀ ਵੀ ਫਰਾਟੇਦਾਰ, ਹਾਲੇ ਪੰਜਾਬੀ ਘੱਟ ਆਉਂਦੀ ਹੈ। ਮੇਰੇ ਕਹਿਣਾ ਦਾ ਭਾਵ ਇਹ ਹੈ ਕਿ ਉਸ ਨੂੰ ਪਤਾ ਨਹੀਂ ਲੱਗਿਆ ਕਿ ਇਹ ਜਿਹੜਾ ਆਰਡੀਨੈਂਸ ਹੈ, ਇਹ ਮੌਤ ਦਾ ਫੁਰਮਾਨ ਹੈ। ਮੌਤ ਦਾ ਫੁਰਮਾਨ ਕੈਬਿਨਟ ਵਿੱਚ ਆ ਰਿਹਾ ਹੈ। ਮੈਨੂੰ ਅੱਜ ਤੱਕ ਨਹੀਂ ਦਿੱਤਾ ਅਤੇ ਮੈਂ ਕਈ ਵਾਰ ਮੰਗ ਲਿਆ ਕਿ ਸਾਡੀ ਭੈਣ ਦਾ ਕੈਬਿਨਟ ਵਿੱਚ ਦਿੱਤਾ ਗਿਆ dissent ਕਿੱਥੇ ਹੈ? ਕਿਸੇ ਕੋਲ ਵੀ ਇਕ ਅਧਿਕਾਰ ਹੁੰਦਾ ਹੈ ਕਿ ਮੈਂ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਅਤੇ ਮੈਂ ਇਸ ਤੇ dissent ਦਿੰਦਾ ਹਾਂ। ਮੈਨੂੰ ਮੇਰੀ ਭੈਣ ਦਾ dissent ਨਜ਼ਰ ਨਹੀਂ ਆਇਆ ਪਰ ਮੈਂ ਉਹ ਵੀਡੀਓਜ਼ ਜ਼ਰੂਰ ਦੇਖੀਆਂ ਹਨ, ਜਿਨ੍ਹਾਂ ਵਿੱਚ ਖੇਤੀ ਕਾਨੂੰਨਾਂ ਦੀ ਬੜੀ ਪ੍ਰੋੜ੍ਹਤਾ ਕੀਤੀ ਗਈ।

ਡਿਪਟੀ ਸਪੀਕਰ ਸਾਹਿਬ, ਮੈਂ ਹੈਰਾਨ ਹੋ ਗਿਆ ਜਦੋਂ ਪੰਜਾਬ ਦੇ ਸਾਰੇ ਲੋਕ ਤੁਰ ਪਏ ਅਤੇ ਇਹ ਇਕੱਲੇ ਰਹਿ ਗਏ। ਇੱਥੇ ਬਹੁਤ ਸਾਰੇ ਸਾਥੀ ਬੈਠੇ ਹਨ, ਜਦੋਂ ਪੰਜਾਬ ਵਿੱਚ ਵੜਨਾ ਬੰਦ ਕਰ ਦਿੱਤਾ, ਘਰ ਘੇਰ ਲਏ ਅਤੇ ਜਦੋਂ ਪ੍ਰਧਾਨ ਸਾਹਿਬ ਨੂੰ ਪਾਰਟੀ ਦੇ ਬਹੁਤ ਸਾਰੇ ਵੱਡੇ ਲੀਡਰਾਂ ਨੇ ਕਹਿ ਦਿੱਤਾ ਕਿ ਭਾਈ! ਹੁਣ ਤਾਂ ਸਰਕਾਰ ਵੀ ਛੱਡਣੀ ਪਏਗੀ ਤੇ ਸਾਡੇ ਵਲੋਂ ਕੋਈ ਆਸ ਨਾ ਰੱਖਿਓ। ਭੱਜਣ ਦੀਆਂ ਤਿਆਰੀਆਂ ਹੋ ਗਈਆਂ ਅਤੇ ਫਿਰ ਰੌਂਦੇ ਹੋਏ, ਹੱਸਦੇ ਹੋਏ ਨਹੀਂ, ਰੌਂਦੇ ਹੋਏ ਅਸਤੀਫਾ ਆਇਆ। ਹੰਝੂ ਕਿਰ ਰਹੇ ਸਨ। ਜੀਅ ਨਹੀ ਲੱਗਦਾ। (ਆਮ ਆਦਮੀ ਪਾਰਟੀ ਵਲੋਂ ਵਿਘਨ....) ਐਕਸਪੰਜ ਹੋ ਜਾਣਾ ਹੈ। ਸਾਡੀ ਇਕੋ ਭੈਣ ਮੰਤਰੀ ਸੀ। ਇਹ ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ। ਤੁਹਾਡੀ ਤਾਂ ਗੁਆਂਢਣ ਹੈ। ਡਿਪਟੀ ਸਪੀਕਰ ਸਾਹਿਬ, *ਹਾਥੀ ਦੇ ਦੰਦ ਖਾਣ ਨੂੰ ਹੋਰ ਤੇ ਦਿਖਾਉਣ ਨੂੰ ਹੋਰ।* ਘੱਟੋ ਘੱਟ ਅਕਾਲੀ ਦਲ ਤੋਂ ਇਹ ਉਮੀਦ ਨਹੀਂ ਕੀਤੀ ਜਾ ਸਕਦੀ ਸੀ। ਜਿਹੜੇ ਕਿਸਾਨ ਹਿਤਾਇਸ਼ੀ ਤੇ ਖਾਸ ਤੌਰ ਤੇ ਸਾਬਕਾ ਮੁੱਖ ਮੰਤਰੀ, ਜੋ ਕਿ ਕੈਪਟਨ ਸਾਹਿਬ ਦੀ ਸਰਕਾਰ ਤੋਂ ਪਹਿਲਾਂ ਰਹੇ ਹਨ, ਉਨ੍ਹਾਂ ਤੋਂ ਬਿਲਕੁਲ ਨਹੀਂ ਕੀਤੀ ਜਾ ਸਕਦੀ ਸੀ। ਡਿਪਟੀ ਸਪੀਕਰ ਸਾਹਿਬ, ਅੱਜ ਇਹ ਉਸ ਦਾ ਖਮਿਆਜ਼ਾ ਭੁਗਤ ਰਹੇ ਹਨ। ਹੁਣ ਜੋ ਮਰਜ਼ੀ ਕਹਿ ਲਓ, ਇਕ ਵਾਰੀ ਨਿਕਲਿਆ ਹੋਇਆ ਤੀਰ ਹੱਥ ਵਿੱਚ ਵਾਪਸ ਨਹੀਂ ਆਉਂਦਾ। ਅੱਜ ਜੇ ਪੰਜਾਬ ਖਮਿਆਜ਼ਾ ਭੁਗਤ ਰਿਹਾ ਹੈ ਤਾਂ ਉਸ ਦਿਨ ਜਿਹੜਾ ਆਰਡੀਨੈਂਸ ਪਾਸ ਕੀਤੇ ਜਾਣ 'ਤੇ ਨਹੀਂ ਬੋਲੇ, ਉਸ ਦਾ ਅਸੀਂ ਖਮਿਆਜਾ ਭੁਗਤ ਰਹੇ ਹਾਂ। 200 ਤੋਂ ਵੱਧ ਜਿਹੜੀਆਂ ਖੁਦਕੁਸ਼ੀਆਂ ਹੋਈਆਂ ਹਨ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸਲਾਹਕਾਰ/ ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਹੇਹਰ ਸਾਹਿਬ, ਤੁਹਾਡੇ ਕੋਲ ਟਾਈਮ ਆਉਣਾ ਹੈ, ਉਦੋਂ ਗੱਲ ਕਹਿ ਲੈਣਾ।

**ਮਾਨਯੋਗ ਡਿਪਟੀ ਸਪੀਕਰ:** ਨਾਗਰਾ ਜੀ, ਇੱਕ ਮਿੰਟ ਜੀ। ਹਾਂ ਜੀ, ਹੇਹਰ ਸਾਹਿਬ, ਦੱਸੋ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਡਿਪਟੀ ਸਪੀਕਰ ਸਾਹਿਬ, ਨਾਗਰਾ ਸਾਹਿਬ ਨੇ ਨਾਮ ਲਏ ਬਿਨਾਂ ਗੱਲ ਕੀਤੀ ਹੈ। ਜਿਹੜੀ ਕੈਬਨਿਟ ਮੀਟਿੰਗ ਹੋਈ ਹੈ, ਉਸ ਬਾਰੇ ਕਿਹਾ ਹੈ ਕਿ ਸਾਡੀ ਭੈਣ ਨੇ ਡਾਈਸੈਂਟ ਨੋਟ ਨਹੀਂ ਦਿੱਤਾ। ਮੇਰੀ ਨਾਗਰਾ ਸਾਹਿਬ ਨੂੰ ਤੁਹਾਡੇ ਜ਼ਰੀਏ ਇੱਕੋ ਹੀ ਬੇਨਤੀ ਹੈ ਕਿ ਤੁਹਾਡੇ ਨੁਮਾਇੰਦੇ ਵੀ ਹਾਈ ਪਾਵਰਡ ਕਮੇਟੀ ਵਿੱਚ ਜਾਂਦੇ ਰਹੇ ਹਨ। ਉਥੇ ਮੀਟਿੰਗਾਂ ਹੁੰਦੀਆਂ ਰਹੀਆਂ ਹਨ। ਜਿਹੜਾ ਤੁਸੀਂ ਉਥੇ ਕੋਈ ਡਾਈਸੈਂਟ ਨੋਟ ਦਿੱਤਾ ਹੋਵੇ, ਤੁਸੀਂ ਵੀ ਉਹ ਪੇਸ਼ ਕਰ ਦਿਉ ਜਾਂ ਤੁਹਾਡੇ ਨੁਮਾਇੰਦਿਆਂ ਨੇ ਕੋਈ ਨੋਟ ਦਿੱਤਾ ਹੋਵੇ, ਉਹ ਪੇਸ਼ ਕਰ ਦਿਉ। ਸਰ, ਇੱਕਲੀ ਭਾਜਪਾ ਹੀ ਨਹੀਂ, ਜੇ ਉਹ ਦੋਸ਼ੀ ਹਨ ਤਾਂ ਉਨੀ ਹੀ ਦੋਸ਼ੀ ਕਾਂਗਰਸ ਪਾਰਟੀ ਵੀ ਹੈ। ਜੇ ਉਸ ਦਿਨ ਮੀਟਿੰਗ ਵਿੱਚ ਕੈਪਟਨ ਸਾਹਿਬ ਕਹਿ ਦਿੰਦੇ, ਜੇ ਉਹ ਵਿਰੋਧ ਕਰ ਦਿੰਦੇ ਜਿਸ ਦਿਨ ਹਾਈ ਪਾਵਰਡ ਕਮੇਟੀ ਨੇ ਮੁੱਦਾ ਡਿਸਕਸ ਕੀਤਾ ਸੀ, ਜੇ ਉਸੇ ਦਿਨ ਹੀ ਪੰਜਾਬ ਨਾਲ ਸਬੰਧਤ ਮਾਨਯੋਗ ਨੁਮਾਇੰਦੇ ਪੰਜਾਬ ਦੇ ਕਿਸਾਨਾਂ ਨੂੰ ਆ ਕੇ ਦੱਸਦੇ ਕਿ ਇਸ ਤਰ੍ਹਾਂ ਦਾ ਖਰੜਾ ਸੈਂਟਰ ਸਰਕਾਰ ਬਣਾ ਰਹੀ ਹੈ ਤਾਂ ਮਸਲਾ ਇੱਥੇ ਤੱਕ ਨਾ ਪਹੁੰਚਦਾ। (ਆਮ ਆਦਮੀ ਪਾਰਟੀ ਬੈਂਚਿਜ ਵਲੋਂ ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ:** ਪਲੀਜ਼, ਬੈਠ ਜਾਵੋ। ਹਾਂ ਜੀ, ਨਾਗਰਾ ਜੀ।

**ਸਲਾਹਕਾਰ/ ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਡਿਪਟੀ ਸਪੀਕਰ ਸਾਹਿਬ, ਗੱਲ ਪਤਾ ਕੀ ਹੈ, ਮੈਂ ਹੁਣ ਸੁਣ ਲਿਆ। ਇਹ ਜਿਹੜਾ ਝੂਠ ਹੈ, ਇੱਕ ਝੂਠ ਨੂੰ ਫੈਲਾਉਣ ਵਾਸਤੇ ਉਸ ਨੂੰ ਕਹਿਣਾ ਹੀ ਹੁੰਦਾ ਹੈ, ਬਾਕੀ ਤਾਂ ਬੱਸ ਅਗਲਾ ਜਵਾਬ ਦਿੰਦਾ ਰਹਵੇ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਾਈ ਪਾਵਰਡ ਕਮੇਟੀ ਦੇ ਤਾਂ ਸਾਰੇ ਦਸਤਾਵੇਜ ਤੁਹਾਨੂੰ ਸੈਂਟਰ ਸਰਕਾਰ ਨੇ ਜਾਰੀ ਕਰ ਦਿੱਤੇ ਹਨ, ਮਾੜਾ ਮੋਟਾ ਪੜ੍ਹ ਹੀ ਲਿਆ ਕਰੋ। (ਥੰਪਿੰਗ) ਉਸ ਵਿੱਚ ਜਿਹੜੇ ਮੰਤਰੀ ਸਾਹਿਬ ਗਏ ਸੀ, ਉਹ ਕੀ ਕਹਿ ਕੇ ਆਏ ਸੀ, ਉਸ ਦੇ ਵਿੱਚ ਤਾਂ ਗੱਲ ਹੀ ਕੋਈ ਨਹੀਂ ਹੋਈ। ਉਸ ਦਾ ਤਾਂ ਏਜੰਡਾ ਵੀ ਬਾਹਰ ਆ ਚੁੱਕਿਆ ਹੈ। ਇਸ ਦੀ ਜਿਹੜੀ ਗੱਲ ਹੈ (ਵਿਘਨ)(ਸ਼ੋਰ) ਦੇਖੋ, ਮੇਰੀ ਗੱਲ ਸੁਣੋ।

**ਸ਼੍ਰੀ ਪਵਨ ਕੁਮਾਰ ਟੀਨੂ:** ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ...

**ਮਾਨਯੋਗ ਡਿਪਟੀ ਸਪੀਕਰ:** ਟੀਨੂੰ ਜੀ, ਤੁਹਾਨੂੰ ਇਨ੍ਹਾਂ ਤੋਂ ਬਾਅਦ ਟਾਈਮ ਦੇ ਦੇਵਾਂਗੇ। ਪਲੀਜ਼, ਬੈਠ ਜਾਵੋ।

**ਸਲਾਹਕਾਰ/ ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਟੀਨੂ ਜੀ, ਹੁਣ ਤੋਂ ਬਾਅਦ ਤੁਹਾਡਾ ਟਾਈਮ ਹੀ ਹੈ।ਡਿਪਟੀ ਸਪੀਕਰ ਸਾਹਿਬ, ਮੈਂ ਇੱਥੇ ਇਸ ਕਰਕੇ ਇਹ ਗੱਲਾਂ ਕਰ ਰਿਹਾ ਹਾਂ ਕਿ ਅੱਜ ਵੀ ਸਮਾਂ ਹੈ। ਡਿਪਟੀ ਸਪੀਕਰ ਸਾਹਿਬ, ਇਹ ਸਿਆਸਤ ਚਲਦੀ ਰਹਿਣੀ ਹੈ, ਅਸੀਂ ਰਹੀਏ ਭਾਵੇਂ ਨਾ ਰਹੀਏ। ਇਹ ਸਿਆਸਤ ਕੋਈ ਕੁਲਜੀਤ ਸਿੰਘ ਨਾਗਰਾ ਜਾਂ ਕਿਸੇ ਹੋਰ ਦੇ ਸਿਰ ਤੇ ਨਹੀਂ ਖੜ੍ਹੀ। ਪਰ ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਸਦਨ ਵਿੱਚ ਬੈਠੇ ਹਾਂ, ਬਾਕੀ ਗੱਲਾਂ ਤੇ ਸਿਆਸਤ ਜਿੰਨੀ ਮਰਜ਼ੀ ਕਰ ਲਈਏ। ਇਸ ਵਕਤ ਜਿਹੜਾ ਇਹ ਕਿਸਾਨੀ ਬਿਲਾਂ ਵਾਲਾ ਮੌਤ ਦਾ ਫੁਰਮਾਨ ਹੈ, ਇਸ ਦੇ ਉਤੇ ਇੱਕਠੇ ਹੋ ਕੇ ਸਿਆਸਤ ਕਰਨ ਦੀ ਲੋੜ ਹੈ। ਇਨ੍ਹਾਂ ਖਿਲਾਫ ਸਾਨੂੰ ਸਭ ਨੂੰ ਇੱਕਠੇ ਹੋ ਕੇ ਲੜਾਈ ਕਰਨ ਦੀ ਲੋੜ ਹੈ। ਅਕਸਰ ਪਿੰਡਾਂ ਦੇ ਵਿੱਚ, ਘਰਾਂ ਦੇ ਵਿੱਚ ਭਰਾ ਭਰਾ, ਚਾਚੇ ਤਾਏ ਤੇ ਸ਼ਰੀਕ ਆਪਸ ਵਿੱਚ ਲੜ ਪੈਂਦੇ ਹਨ ਪਰ ਜਦੋਂ ਦੁਸ਼ਮਣ ਹਮਲਾ ਕਰਦਾ ਹੈ ਤਾਂ ਜਿਹੜਾ ਪਿੰਡ ਹੁੰਦਾ ਹੈ, ਉਹ ਇਕੱਠਾ ਹੋ ਕੇ ਦੁਸ਼ਮਣ ਦਾ ਮੁਕਾਬਲਾ ਕਰਦਾ ਹੈ, ਫੇਰ ਹੀ ਦੁਸ਼ਮਣ ਨੂੰ ਭਾਂਜ ਦਿੰਦਾ ਹੈ। ਅੱਜ ਸਾਡੇ ਵਿੱਚੋਂ ਕੁਝ ਬੰਦੇ ਜੋ ਹਨ, ਜੇ ਉਹ ਡਬਲ ਸਟੈਂਡਰਡ ਨਾ ਕਰਨ ਤਾਂ ਅੱਜ ਵੀ ਪੰਜਾਬੀਆਂ ਦੇ ਵਿੱਚ ਇੰਨਾ ਕੁ ਜੁੱਸਾ ਹੈ, ਸਾਡੇ ਕੋਲ ਜਿਹੜੇ ਜੀਨਜ਼ ਹਨ, ਉਹ ਬਹੁਤ ਵੱਡੇ ਸ਼ਹੀਦਾਂ ਦੇ, ਵੱਡੇ ਵੱਡੇ ਅਜ਼ਾਦੀ ਘੁਲਾਟੀਆਂ ਦੇ ਹਨ ਔਰ ਅੱਜ ਅਸੀਂ ਛੋਟੀਆਂ ਮੋਟੀਆਂ ਕੁਰਸੀਆਂ ਦੇ ਲਾਲਚ ਵਿੱਚ ਜਾਂ ਕਿਸੇ ਹੋਰ ਲਾਲਚ ਵਿੱਚ ਨਾ ਫਸੀਏ। ਸਾਨੂੰ ਅੱਜ ਇਨ੍ਹਾਂ ਚੀਜ਼ਾਂ ਤੋਂ ਉਪਰ ਉਠਣ ਦੀ ਲੋੜ ਹੈ। ਮੈਂ ਇੱਕ ਗੱਲ ਖਾਸ ਤੌਰ ਤੇ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਅੰਦੋਲਨ ਹੈ, ਇਸ ਪੰਜਾਬ ਦੇ ਇਤਿਹਾਸ ਦੇ ਵਿੱਚ , ਮੈਂ ਪੰਜਾਬ ਦਾ ਸ਼ਬਦ ਖਾਸ ਤੌਰ ਤੇ ਇਸ ਕਰਕੇ ਲਿਆ ਹੈ ਕਿਉਂਕਿ ਇਸ ਨੇ ਪੰਜਾਬ ਦੇ ਇਤਿਹਾਸ ਵਿੱਚ ਦਰਜ ਹੋਣਾ ਹੈ। ਸਾਡਾ ਪੁਰਾਣਾ ਇਤਿਹਾਸ ਹਿੰਦੋਸਤਾਨ ਦੇ ਵਿੱਚ ਔਰ ਪੂਰੀ ਦੁਨੀਆਂ ਦੇ ਵਿੱਚ ਅਜਿਹਾ ਰਿਹਾ ਹੈ ਕਿ ਅਸੀਂ ਹਮੇਸ਼ਾ ਜ਼ੁਲਮ ਦੇ ਖਿਲਾਫ ਖੜ੍ਹੇ ਹੋਏ ਹਾਂ। ਅਸੀਂ ਵਧੀਕੀਆਂ ਦੇ ਖਿਲਾਫ ਖੜ੍ਹੇ ਹੋਏ ਹਾਂ। ਅਸੀਂ ਹਮੇਸ਼ਾ ਜ਼ੁਲਮ ਖਿਲਾਫ ਲੜੇ ਹਾਂ ਔਰ ਲੜ ਕੇ ਜਿੱਤੇ ਹਾਂ ਜਾਂ ਫਿਰ ਦੁਸ਼ਮਣ ਨੂੰ ਭਾਂਜ ਦਿੱਤੀ ਹੈ, ਅੱਜ ਵੀ ਸਾਡੀ ਜਿਹੜੀ ਸਭ ਤੋਂ ਜ਼ਰੂਰੀ ਗੱਲ ਹੈ, ਉਹ ਇਹੀ ਹੈ ਕਿ ਇਸ ਲੜਾਈ ਦੇ ਵਿੱਚ ਅਸੀਂ ਸਾਰੇ ਆਪਣਾ ਆਪਣਾ ਬਣਦਾ ਯੋਗਦਾਨ ਉਸ ਰੱਬ ਨੂੰ ਯਾਦ ਕਰਕੇ ਇਮਾਨਦਾਰੀ ਦੇ ਨਾਲ ਪਾਈਏ ਔਰ ਇਸ ਲੜਾਈ ਨੂੰ ਜਿੱਤੀਏ। (ਥੰਪਿੰਗ) ਅਸੀਂ ਪੰਜਾਬ ਦੀ ਗੁਰੂਆਂ, ਪੀਰਾਂ, ਪੈਗੰਬਰਾਂ ਤੇ ਸ਼ਹੀਦਾਂ ਦੇ ਦਿੱਤੇ ਇਤਿਹਾਸ ਨੂੰ ਬਰਕਰਾਰ ਰੱਖੀਏ। ਕਿਉਂਕਿ ਕਈ ਵਾਰੀ ਮਿਹਣਾ ਸੁਣਨ ਨੂੰ ਮਿਲ ਜਾਂਦਾ ਹੈ,

ਕੱਲ੍ਹ ਨੂੰ ਕੋਈ ਇਹ ਨਾ ਕਹੇ ਕਿ ਬਜ਼ੁਰਗ ਤਾਂ ਚੰਗੇ ਸੀ ਪਰ ਮੁੰਡਿਆਂ ਤੋਂ ਸਾਂਭੀ ਨਾ ਗਈ। ਇਹ ਸਾਡੀ ਵਾਲੀ ਪੀੜੀ ਤੇ ਵੀ ਲਾਗੂ ਹੁੰਦਾ ਹੈ। ਮੈਂ ਇਸ ਸਦਨ ਵਿਚ ਕਿਹਾ ਸੀ ਕਿ ਜਿਸ ਦਿਨ ਪਾਰਲੀਮੈਂਟ ਵਿਚੋਂ ਇਹ ਬਿਲ ਪਾਸ ਹੋਣਗੇ, ਮੈਂ ਉਸ ਦਿਨ ਆਪਣਾ ਰੋਸ ਪ੍ਰਗਟ ਕਰਾਂਗਾ ਔਰ ਮੈਂ ਉਸੇ ਦਿਨ ਅਸਤੀਫਾ ਦੇ ਦਿੱਤਾ ਸੀ। ਮੈਂ ਆਖੀਰ ਦੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਅਸਤੀਫਾ ਪ੍ਰਵਾਨ ਕਰ ਲਓ ਜੀ।

(ਆਪੋਜੀਸ਼ਨ ਬੈਂਚਿਜ਼ ਵੱਲੋਂ ਅਵਾਜ਼ਾਂ: ਕਰ ਲਓ ਜੀ, ਕਰ ਲਓ ਜੀ।)

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਡਿਪਟੀ ਸਪੀਕਰ ਸਾਹਿਬ, ਮਾਨਯੋਗ ਰਾਜਪਾਲ ਜੀ ਨੇ ਜਿਹੜਾ ਭਾਸ਼ਣ ਦਿੱਤਾ ਹੈ, ਉਸ ਵਿਚ ਠੀਕ ਹੈ ਕਿ ਸਰਕਾਰ ਦੀਆਂ ਸਾਰੀਆਂ ਗੱਲਾਂ ਉਨ੍ਹਾਂ ਨੇ ਕੀਤੀਆਂ ਹਨ। ਮੈਂ ਭਾਵੇਂ ਸਰਕਾਰ ਵਾਲੇ ਪਾਸੇ ਹਾਂ ਪਰ ਕਿਸਾਨੀ ਬਿਲਾਂ ਨੂੰ ਲੈ ਕੇ, ਗਵਰਨਰ ਸਾਹਿਬ ਦੇ ਰਵੱਈਏ ਨੂੰ ਲੈ ਕੇ ਮੈਂ ਵੀ ਆਪਣਾ ਰੋਸ ਪ੍ਰਗਟਾਉਂਦਾ ਹਾਂ। ਇਹ ਗੱਲ ਵੀ ਮੈਂ ਜ਼ਰੂਰ ਕਹਾਂਗਾ। ਧੰਨਵਾਦ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਅਤੇ ਸ਼੍ਰੀ ਪਵਨ ਕੁਮਾਰ ਟੀਨੂੰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਟੀਨੂੰ ਜੀ, ਪਲੀਜ਼ ਬੈਠੋ, ਇਸ ਤੋਂ ਬਾਅਦ ਤੁਹਾਡੀ ਹੀ ਵਾਰੀ ਹੈ। ਹਾਂ ਜੀ, ਸ਼ਰਨਜੀਤ ਸਿੰਘ ਢਿੱਲੋਂ ਜੀ ਬੋਲੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ (ਸਾਹਨੇਵਾਲ):** ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਲੱਛੇਦਾਰ ਭਾਸ਼ਣ ਨਹੀਂ ਕਰਨਾ ਪਰ ਜਿਹੜੇ ਸ਼੍ਰੋਮਣੀ ਅਕਾਲੀ ਦਲ ਦੇ ਖਿਲਾਫ ਸ਼ਬਦ ਵਰਤੇ ਗਏ ਹਨ, ਮੈਂ ਉਨ੍ਹਾਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਐਨ.ਡੀ.ਏ. ਬਣਾਇਆ ਸੀ ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸਾਰੇ ਹਿੰਦੂਸਤਾਨ ਵਿਚ ਘੁੰਮ ਕੇ ਖੇਤਰੀ ਪਾਰਟੀਆਂ ਨੂੰ ਇਕੱਠਾ ਕਰਕੇ ਬਣਾਇਆ ਸੀ। ਜਿਹੜੀ ਗੱਲ ਕਹੀ ਗਈ ਕਿ ਅਕਾਲੀ ਦਲ ਨੇ ਉਸ ਮੌਕੇ ਅਸਤੀਫਾ ਕਿਉਂ ਨਹੀਂ ਦਿੱਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਆਪਣੇ ਭਾਈਵਾਲ ਤੇ ਮਾਣ ਸੀ। ਉਹ ਭਾਈਵਾਲੀ ਕਦੇ ਨਹੀਂ ਚੱਲ ਸਕਦੀ, ਜਿਸ ਦਾ ਇਕ ਭਾਈਵਾਲ ਬੇਈਮਾਨ ਹੋਵੇ। ਬੀਬਾ ਹਰਸਿਮਰਤ ਜੀ ਨੇ ਵਾਰ ਵਾਰ ਉੱਥੇ ਇਹ ਗੱਲ

ਕਹੀ ਸੀ ਕਿ ਸਾਰੇ ਮੰਤਰੀ ਸਾਹਿਬਾਨ ਇੱਥੇ ਬੈਠੇ ਹਨ, ਕੀ ਮੈਂ ਇਹ ਗੱਲ ਕਹੀ ਸੀ ਜਾਂ ਨਹੀਂ ਕਿ ਤੁਸੀਂ ਇਹ ਆਰਡੀਨੈਂਸ ਗਲਤ ਲੈ ਕੇ ਆਏ ਹੋ। ਇਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਜਦੋਂ ਲੋਕ ਸਭਾ ਵਿਚ ਇਹ ਬਿਲ ਪੇਸ਼ ਹੋਣਗੇ, ਜੋ ਤੁਸੀਂ ਕਹੋਂਗੇ, ਉਹ ਗੱਲਾਂ ਅਸੀਂ ਪੂਰੀਆਂ ਕਰਾਂਗੇ ਲੇਕਿਨ ਉਹ ਬੇਈਮਾਨ ਨਿਕਲੇ। ਡਿਪਟੀ ਸਪੀਕਰ ਸਾਹਿਬ, ਜਿਸ ਮੌਕੇ ਉਨ੍ਹਾਂ ਨੇ ਬੇਈਮਾਨੀ ਕੀਤੀ ਅਸੀਂ ਅਸਤੀਫਾ ਦੇ ਦਿੱਤਾ। ਸੋ, ਅਸੀਂ ਕੋਈ ਗਲਤ ਕੰਮ ਨਹੀਂ ਕੀਤਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂੰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਟੀਨੂੰ ਜੀ।

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.):** ਡਿਪਟੀ ਸਪੀਕਰ ਸਾਹਿਬ, ਮੈਂ ਗਵਰਨਰ ਐਡਰੈਸ ਤੇ ਨਹੀਂ ਬੋਲਣਾ, ਮੇਰੇ ਸਾਥੀ ਸ਼ਰਮਾ ਜੀ ਬੋਲਣਗੇ। ਤੁਸੀਂ ਮੈਨੂੰ ਨਾਗਰਾ ਜੀ ਦੇ ਭਾਸ਼ਣ ਤੇ ਪੁਆਇੰਟ ਆਫ ਆਰਡਰ ਦਿਓ।

**ਮਾਨਯੋਗ ਡਿਪਟੀ ਸਪੀਕਰ:** ਤੁਸੀਂ ਕਿਉਂ ਸਮਾਂ ਖਰਾਬ ਕਰ ਰਹੇ ਹੋ।

**ਸ਼੍ਰੀ ਪਵਨ ਕੁਮਾਰ ਟੀਨੂ:** ਡਿਪਟੀ ਸਪੀਕਰ ਸਾਹਿਬ, ਮੈਨੂੰ ਪੁਆਇੰਟ ਆਫ ਆਰਡਰ ਚਾਹੀਦਾ ਹੈ। ਗਵਰਨਰ ਐਡਰੈਸ ਤੇ ਸ਼ਰਮਾ ਜੀ ਨੇ ਬੋਲਣਾ ਹੈ। ਇਹ ਸਾਡੀ ਪਾਰਟੀ ਦੇ ਲੈਜਿਸਲੇਟਿਵ ਲੀਡਰ ਸਾਹਿਬ ਦਾ ਫੈਸਲਾ ਹੈ। ਹੁਣੇ ਨਾਗਰਾ ਸਾਹਿਬ ਬੋਲੇ ਸੀ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਵੰਤ ਸਿੰਘ ਪੰਡੋਰੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਸ਼ਲਦੀਪ ਸਿੰਘ ਕਿੱਕੀ ਢਿੱਲੋਂ ਆਪਣੀ ਸੀਟਾਂ ਤੇ ਖੜੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਡਿਪਟੀ ਸਪੀਕਰ:** ਬੈਠੋ ਜੀ। ਹਾਂ ਜੀ ਕਿੱਕੀ ਢਿੱਲੋਂ ਜੀ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ (ਫਰੀਦਕੋਟ):** ਡਿਪਟੀ ਸਪੀਕਰ ਸਾਹਿਬ, ਮੈਨੂੰ ਢਿੱਲੋਂ ਸਾਹਿਬ ਤੋਂ ਇਹ ਉਮੀਦ ਨਹੀਂ ਸੀ। ਜ਼ਿੰਦਗੀ ਵਿਚ ਗਲਤੀਆਂ ਹੋ ਜਾਂਦੀਆਂ ਹਨ ਪਰ ਇਨਸਾਨੀਅਤ ਤੇ ਸ਼ਰਾਫਤ ਇਸ ਗੱਲ ਵਿਚ ਹੈ ਕਿ ਗਲਤੀ ਮੰਨ ਲਓ। ਜਦੋਂ ਆਪਾਂ ਗਲਤੀ ਨੂੰ ਢਕਣ ਦੀ ਕੋਸ਼ਿਸ਼ ਕਰਦੇ ਹਾਂ ਤਾਂ ਆਪਾਂ ਹੋਰ ਗਲਤੀ ਕਰਨ ਲੱਗ ਜਾਂਦੇ ਹਾਂ। ** ** ਦੀ ਸਾਰੀ ਜ਼ਿੰਦਗੀ ਕਿਸਾਨੀ ਦੇ ਵਾਸਤੇ ਲੰਘੀ ਪਰ ਮੈਨੂੰ ਅਫਸੋਸ ਹੈ ਕਿ ਤੁਸੀਂ ਆਖੀਰ ਵਿਚ ** ** ਦਾ ਵੀ ਜਲੂਸ ਕਢਾ ਦਿੱਤਾ। ਮੈਂ ਸ਼੍ਰੋਮਣੀ

ਅਕਾਲੀ ਦਲ ਦੇ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਛੇ ਮਹੀਨੇ ਇਸ ਆਰਡੀਨੈਂਸ ਨੂੰ ਡਿਫੈਂਡ ਕਰਦੇ ਰਹੇ। ਵੱਖ ਵੱਖ ਸਮੇਂ ਤੇ ਮੰਤਰੀ ਬੀਬਾ ਜੀ ਦੀ ਅਤੇ ** ** ਦੀਆਂ ਵੀਡੀਓਜ਼ ਸਾਹਮਣੇ ਆਈਆਂ। ਅਖੀਰ ਵਿੱਚ ਜਿਹੜੀ ਇਨ੍ਹਾਂ ਨੇ ** ** ਤੋਂ ਵੀਡੀਓ ਪੁਆਈ, ਮੈਂ ਸਮਝਦਾ ਹਾਂ ਕਿ ਉਸ ਇਨਸਾਨ ਦੀ ਸਾਰੀ ਉਮਰ ਦੀ ਜਿਹੜੀ ਕਮਾਈ ਸੀ, ਸ਼ਰਮ ਆਉਂਦੀ ਹੈ ਕਿ ਇਨ੍ਹਾਂ ਨੇ ਵਜ਼ੀਰੀ ਬਚਾਉਣ ਵਾਸਤੇ ਇਨ੍ਹਾਂ ਨੇ ਉਸ ਇਨਸਾਨ ਦੀ ਸਾਰੀ ਉਮਰ ਦੀ ਕਮਾਈ ਖੇਹ ਕਰ ਦਿੱਤੀ। ਸੈਂਟਰ ਵਿੱਚ ਵਜ਼ੀਰੀ ਬਚਾਉਣ ਵਾਸਤੇ, ਮੈਨੂੰ ਅਫਸੋਸ ਇਹ ਹੈ.....

**ਮਾਨਯੋਗ ਡਿਪਟੀ ਸਪੀਕਰ:** ** ** ਦਾ ਨਾਮ ਐਕਸਪੰਜ ਕਰ ਦਿੱਤਾ ਜਾਵੇ।

(ਇਸ ਸਮੇਂ ਸ਼ੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂ ਆਪਣੀ ਸੀਟ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਕੁਝ ਬੋਲ ਰਹੇ ਸਨ ਜੋ ਕਿ ਸਦਨ ਵਿੱਚ ਕਾਫੀ ਸ਼ੋਰ ਹੋਣ ਤੇ ਸੁਣਾਈ ਨਹੀਂ ਦੇ ਰਿਹਾ ਸੀ।

**ਸਰਦਾਰ ਕੁਸਲਦੀਪ ਸਿੰਘ ਢਿੱਲੋਂ:** ਇਨ੍ਹਾਂ ਨੇ ਤੈਨੂੰ ਨਹੀਂ ਵਜ਼ੀਰ ਬਣਾਉਣਾ, ਤੂੰ ਬੈਠਾ ਰਹਿ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਵੰਤ ਸਿੰਘ ਪੰਡੋਰੀ, ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂੰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ, ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਡਿਪਟੀ ਸਪੀਕਰ:** ਸ਼੍ਰੀ ਪਵਨ ਕੁਮਾਰ ਟੀਨੂ ਜੀ।

**ਸ਼੍ਰੀ ਪਵਨ ਕੁਮਾਰ ਟੀਨੂ:** ** **

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕਾਫੀ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲਣ ਲੱਗ ਪਏ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ। )

(ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ:** 2.30 ਤੱਕ ਦਾ ਸਮਾਂ ਹੈ। ਇਹ ਹਾਊਸ ਚਲਾ ਰਹੇ ਹਾਂ ਕਿ ਗੱਲਾਂ ਕਰ ਰਹੇ ਹਾਂ। ਤੁਸੀ ਚੇਅਰ ਨੂੰ ਐਡਰੈਸ ਕਰੋ। ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ। ਚੀਮਾ ਜੀ, ਦੱਸੋ।

**ਸਰਦਾਰ ਹਰਪਾਲ ਸਿੰਘ ਚੀਮਾ:** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹੀ ਬੇਨਤੀ ਕਰਨੀ ਚਾਹੁੰਦਾ ਸੀ ਕਿ ਸਰਦਾਰ ਕੁਲਵੰਤ ਸਿੰਘ ਬਾਰ ਬਾਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਹਨ, ਉਨ੍ਹਾਂ ਨੂੰ ਇੱਕ ਅੱਧੇ ਮਿੰਟ ਦਾ ਪੁਆਇੰਟ ਆਫ ਆਡਰ ਦੇ ਦਿੱਤਾ ਜਾਵੇ।

**ਮਾਨਯੋਗ ਡਿਪਟੀ ਸਪੀਕਰ:** ਬਸ, ਇੰਨੀ ਕੁ ਸਿਫਾਰਸ਼ ਸੀ। ਟੀਨੂ ਜੀ, ਤੁਸੀਂ ਬੋਲੋ।

**ਸ਼੍ਰੀ ਪਵਨ ਕੁਮਾਰ ਟੀਨੂ:** ਥੈਂਕ ਯੂ ਸਰ, ਮੈਂ ਪੁਆਇੰਟ ਆਫ ਆਡਰ ਲੈ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਸਮੇਤ ਹੋਰ ਕਈ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ)

**ਸ਼੍ਰੀ ਪਵਨ ਕੁਮਾਰ ਟੀਨੂ:** ** **

**ਮਾਨਯੋਗ ਡਿਪਟੀ ਸਪੀਕਰ:** ਨਾਗਰਾ ਜੀ, ਚੇਅਰ ਨੂੰ ਐਡਰੈਸ ਕਰੋ ।Nagra ji, address the Chair.

**ਸ਼੍ਰੀ ਪਵਨ ਕੁਮਾਰ ਟੀਨੂ:** ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਸਮੇਤ ਹੋਰ ਕਈ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ)

**ਸ਼੍ਰੀ ਪਵਨ ਕੁਮਾਰ ਟੀਨੂ:** ** **

**ਮਾਨਯੋਗ ਡਿਪਟੀ ਸਪੀਕਰ:** ਨੋ ਪੁਆਇੰਟ। ਟੀਨੂ ਜੀ, ਪਲੀਜ਼। ਟੀਨੂ ਜੀ, ਪਲੀਜ਼। ਟੀਨੂ ਜੀ, ਪਲੀਜ਼। ਟੀਨੂ ਜੀ, ਪਲੀਜ਼। ਬੰਦ ਕਰੋ ਜੀ।। ਸ਼੍ਰੀ ਐਨ.ਕੇ.ਸ਼ਰਮਾ ਜੀ, ਤੁਹਾਡੇ ਹੁਣ 8 ਮਿੰਟ ਹਨ।

**ਸ਼੍ਰੀ ਐਨ.ਕੇ.ਸ਼ਰਮਾ:** 12 ਮਿੰਟ ਹਨ ਜੀ, ਨੋਟ ਕਰ ਲੈਣਾ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਡਿਪਟੀ ਸਪੀਕਰ ਸਾਹਿਬ, ਇੱਕ ਪਾਸੇ ਤਾਂ ਟੀਨੂ ਜੀ ਸਾਡੇ ਸਤਿਕਾਰਯੋਗ ਸਾਥੀ ਤੁਹਾਡੇ ਕੋਲੋਂ ਬੋਲਣ ਦਾ ਟਾਈਮ ਮੰਗ ਰਹੇ ਹਨ। Why are you allowing him for the point of order? ਜੋ ਇਨ੍ਹਾਂ ਨੇ ਕਹਿਣਾ ਹੈ ਉਹ ਆਪਣਾ ਬੋਲਦੇ ਹੋਏ ਕਹਿ ਦੇਣ।Why point of order? ਜਾਂ ਤਾਂ ਇਨ੍ਹਾਂ ਦਾ ਬੋਲਣ ਦਾ ਟਾਈਮ ਕੱਟੋ। ਜੋ ਬੋਲਣਾ ਸੀ, ਬੋਲ ਲਿਆ। ਇੱਕ ਚੀਜ਼ ਹੋਵੇਗੀ ਜਾਂ ਤਾਂ ਡਿਬੇਟ ਵਿੱਚ ਪਾਰਟੀਸੀਪੇਟ ਕਰਨਗੇ ਜਾਂ ਪੁਆਇੰਟ ਆਫ ਆਡਰ ਕਰਨਗੇ।

**ਮਾਨਯੋਗ ਡਿਪਟੀ ਸਪੀਕਰ:** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਸ ਨੂੰ ਡੀਲੀਟ ਕਰ ਦਿੱਤਾ ਜਾਵੇ। ਜੋ ਵੀ ਕੁਝ ਬੋਲਿਆ ਗਿਆ ਹੈ without permission that is to be deleted.

**ਸੰਸਦੀ ਮਾਮਲੇ ਮੰਤਰੀ :** ਸਾਰਾ ਕੁਝ ਡੀਲੀਟ ਕਰਵਾਓ ਜੀ। ਸਾਰਾ ਐਕਸਪੰਜ ਕਰਵਾਓ ਜੀ। ਇੱਕ ਇੱਕ ਵਰਡ ਐਕਸਪੰਜ ਕਰਵਾਓ ਜਿਹੜਾ ਪੁਆਇੰਟ ਆਫ ਆਡਰ ਤੇ ਇਨ੍ਹਾਂ ਨੇ ਬੋਲਿਆ ਹੈ।

(ਵਿਘਨ)(ਸ਼ੋਰ)

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਇਹ ਮਾਨਯੋਗ ਚੇਅਰ ਦੀ ਹੱਤਕ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰ ਦੀ ਹੱਤਕ ਮਨਿਸਟਰ ਸਾਹਿਬਾਨ ਕਰ ਰਹੇ ਹਨ। ਇਹ ਚੇਅਰ ਨੂੰ ਡਿਕਟੇਟ ਕਰ ਰਹੇ ਹਨ। ਇਹ ਤੁਹਾਨੂੰ ਕਿਵੇਂ ਡਿਕਟੇਟ ਕਰ ਸਕਦੇ ਹਨ?

**ਮਾਨਯੋਗ ਡਿਪਟੀ ਸਪੀਕਰ:** ਨੋ, ਨੋ, No dictation. ਇਸ ਤਰ੍ਹਾਂ ਨਹੀਂ ਹੈ।

**ਸੰਸਦੀ ਮਾਮਲੇ ਮੰਤਰੀ:** ਚੀਮਾ ਜੀ, ਮੈਂ ਕੋਈ ਡਿਕਟੇਟ ਨਹੀਂ ਕਰ ਰਿਹਾ ਹਾਂ। ਮੈਂ as member ਵੀ ਕਹਿ ਸਕਦਾ ਹਾਂ। ਟਾਈਮ ਜਾਂ ਉਹ ਦਿਓ ਜਾਂ ਉਹ ਦਿਓ। ਡਿਕਟੇਟ ਕਰਨ ਦਾ ਕੀ ਮਤਲਬ ਹੈ। ਇਹ ਕੋਈ ਡਿਕਟੇਸ਼ਨ ਨਹੀਂ ਹੈ। This is not dictation.

**Sardar Harpal Singh Cheema:** This is dictation.

**ਮਾਨਯੋਗ ਡਿਪਟੀ ਸਪੀਕਰ:** ਜੋ ਕੁਝ ਵੀ ਚੇਅਰ ਦੀ permission ਤੋਂ ਬਿਨਾਂ ਬੋਲਿਆ ਗਿਆ ਹੈ, ਉਸ ਨੂੰ ਰਿਕਾਰਡ ਨਾ ਬਣਾ ਲਿਆ ਜਾਵੇ। ਟੀਨੂ ਜੀ, ਮੈਂ ਕਿਹਾ ਹੈ ਕਿ ਜੋ ਪਰਮਿਸ਼ਨ ਤੋਂ ਬਿਨਾਂ ਬੋਲਿਆ ਗਿਆ ਹੈ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ)** : ਸਪੀਕਰ ਸਾਹਿਬ, ਪਿਛਲੇ 4 ਸਾਲਾਂ ਤੋਂ ਲਗਾਤਾਰ ** ** ਉਸੇ ਨੇ ਤਲਵੰਡੀ ਸਾਬੋ ਵਿੱਚ ਸਹੁੰ ਚੁਕਵਾਈ ਸੀ। ਮੇਰਾ ਖਿਆਲ ਇਸ ਵਾਰ ਸਾਰਿਆਂ ਨੂੰ ਸ੍ਰੀ ਹਰਿਮੰਦਰ ਸਾਹਿਬ ਵਿੱਚ ਸਹੁੰ ਚੁਕਵਾਏਗਾ। ਵੱਡੇ ਵੱਡੇ ਵਾਅਦੇ ਕੀਤੇ ਸਨ।

ਮੈਂ ਦੋ ਚਾਰ ਗੱਲਾਂ ਕਹਾਂਗਾ। ਸੀ.ਐਮ ਸਾਹਿਬ ਨੇ ਕਿਹਾ ਸੀ ਕਿ ਮੈਂ ਸਾਰਾ ਕਰਜ਼ਾ ਮੁਆਫ ਕਰਾਂਗਾ, ਆੜ੍ਹਤੀਆਂ ਦਾ ਵੀ, ਬੈਂਕਾਂ ਦਾ ਵੀ। ਤੁਸੀਂ ਦੇਖ ਲਉ ਕਿ ਕਿੰਨਾ ਕੁ ਹੋਇਆ ਹੈ। 1500 ਕਿਸਾਨ ਆਤਮਹੱਤਿਆ ਕਰ ਚੁੱਕੇ ਹਨ। ਦੋ ਤਾਂ ਬਕਾਇਦਾ ਨਾਂ ਲਿਖ ਕੇ ਗਏ ਹਨ ਕਿ ਪੰਜਾਬ ਸਰਕਾਰ ਜ਼ਿੰਮੇਵਾਰ ਹੈ। ਫਿਰ ਘਰ ਘਰ ਨੌਕਰੀ ਦੀ ਗੱਲ ਹੋਈ, ਕਿਸੇ ਇੱਕ ਨੂੰ ਵੀ ਨਹੀਂ ਮਿਲੀ। ਬੇਰੁਜ਼ਗਾਰੀ ਭੱਤੇ ਦੀ ਗੱਲ ਹੋਈ, ਕਿਸੇ ਨੂੰ ਨਹੀਂ ਮਿਲਿਆ। ਆਟਾ ਦਾਲ ਨਾਲ ਚਾਹ, ਚੀਨੀ ਦੇਵਾਂਗੇ, ਦਾਲ ਵੀ ਨਹੀਂ ਮਿਲੀ। 51000 ਰੁਪਏ ਸ਼ਗਨ ਸਕੀਮ ਦੇਵਾਂਗੇ, ਦੋ ਦੋ ਸਾਲ ਤੋਂ 21000 ਵੀ ਨਹੀਂ ਮਿਲਿਆ। ਬਿਜਲੀ ਦੇ 200 ਯੂਨਿਟ ਮੁਆਫ ਕਰਾਂਗੇ, ਐਸ.ਸੀ. ਬੀ.ਸੀ. ਪਰਿਵਾਰਾਂ ਦੇ ਇੰਨੇ ਵੱਡੇ ਵੱਡੇ ਬਿੱਲ ਆ ਰਹੇ ਹਨ। ਤੁਸੀਂ ਦੇਖੋ ਕਿ ਤਿੰਨ ਬਿੱਲਾਂ ਦੀ ਗੱਲ ਹੋਈ। ਟੀਨੂ ਜੀ ਨੇ ਵੀ ਕਿਹਾ ਕਿ ਹਾਈ ਪਾਵਰਡ ਕਮੇਟੀ ਦੇ ਮੈਂਬਰ ਸੀ.ਐਮ. ਸਾਹਿਬ ਵੀ ਸਨ ਅਤੇ ਸਾਡੇ ਐਫ.ਐਮ. ਸਾਹਿਬ ਵੀ ਬੰਬੇ ਵਿਖੇ ਮੀਟਿੰਗਾਂ ਕਰਕੇ ਆਏ ਹਨ। ਕਾਂਗਰਸ ਦੇ ਚੋਣ ਮੈਨੀਫੈਸਟੋ ਵਿੱਚ ਸੀ ਕਿ ਤਿੰਨ ਬਿੱਲ ਲਾਗੂ ਕਰਾਂਗੇ। ਪੰਜਾਬ ਵਿੱਚ ਤਿੰਨੇ ਲਾਗੂ ਵੀ ਕਰ ਦਿੱਤੇ। ਇੱਧਰ (ਆਮ ਆਦਮੀ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਵਾਲਿਆਂ ਨੇ ਤਾਂ ਨੋਟੀਫਿਕੇਸ਼ਨ ਕਰਕੇ ਲਾਗੂ ਕੀਤੇ ਹਨ, ਸਾਹਮਣੇ ਵਾਲਿਆਂ ਨੇ ਤਾਂ ਬਿਨਾ ਨੋਟੀਫਿਕੇਸ਼ਨ ਤੋਂ ਹੀ ਕੰਮ ਚੁੱਕ ਦਿੱਤਾ। ਪਿਛਲੇ ਜੀਰੀ ਦੇ ਸੀਜ਼ਨ ਵਿੱਚ 25% ਤੋਂ ਵੱਧ ਜੀਰੀ ਯੂ.ਪੀ. ਬਿਹਾਰ ਤੋਂ ਆ ਕੇ ਪੰਜਾਬ ਵਿੱਚ ਵਿਕੀ ਹੈ, ਉਸ ਐਕਟ ਨੂੰ ਲਾਗੂ ਕਰਕੇ.... ਜਿਹੜੇ ਅੱਜ ਰੌਲਾ ਪਾਉਂਦੇ ਹਨ। ਬਾਕੀ ਗੱਲ ਹਰਸਿਮਰਤ ਕੌਰ ਜੀ ਦੀ ਆਈ ਹੈ। ਇਹ ਡਿਸੈਂਡਿੰਗ ਨੋਟ ਦੀ ਗੱਲ ਕਰ ਰਹੇ ਹਨ। ਇਹ ਕਢਵਾ ਲੈਣ। ਅੱਜ ਤਾਂ ਬੀ.ਜੇ.ਪੀ. ਵੀ ਸਾਡੀ ਦੁਸ਼ਮਣ ਹੈ। ਮੈਂ ਵਾਅਦਾ ਕਰਦਾ ਹਾਂ ਕਿ ਜੇ ਉਹ ਡਿਸੈਂਡਿੰਗ ਨੋਟ ਨਾ ਹੋਇਆ ਤਾਂ ਸਾਡੇ 15 ਦੇ 15 ਐਮ.ਐਲ.ਏ. ਅਸਤੀਫਾ ਦੇ ਦੇਣਗੇ। (ਸ਼੍ਰੋਮਣੀ

** ** Expunged as ordered the Hon'ble Speaker

ਅਕਾਲੀ ਦਲ ਦੇ ਬੈਂਚਿਜ਼ ਵੱਲੋਂ ਥੰਪਿੰਗ) ਬਾਕਾਇਦਾ ਮੀਟਿੰਗ ਵਿੱਚ ਡਿਸੈਂਡਿੰਗ ਨੋਟ ਵੀ ਲਿਖਿਆ ਅਤੇ ਡਰਾਮਾ ਨਹੀਂ ਕੀਤਾ। ਇੱਧਰ ਵਾਲੇ (ਆਮ ਆਦਮੀ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਅਤੇ ਉੱਧਰ ਵਾਲੇ (ਰੂਲਿੰਗ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਸਪੀਕਰ ਸਾਹਿਬ ਨੂੰ ਮਿਲ ਕੇ ਡਰਾਮਾ ਕਰ ਜਾਂਦੇ ਹਨ। ਉਨ੍ਹਾਂ ਨੂੰ ਕਹਿ ਦਿੰਦੇ ਹਨ ਕਿ ਮਨਜ਼ੂਰ ਨਾ ਕਰਿਉ ਅਤੇ ਆਪ ਅਸਤੀਫਾ ਦੇ ਦਿੰਦੇ ਹਨ। ਅਸੀਂ ਅਸਤੀਫਾ ਮਨਿਸਟਰੀ ਤੋਂ ਵੀ ਦਿੱਤਾ ਅਤੇ ਅਸੀਂ ਬੀ.ਜੇ.ਪੀ. ਨਾਲੋਂ ਆਪਣਾ ਵੀਹ ਸਾਲ ਵਾਲਾ ਸਬੰਧ ਵੀ ਤੋੜਿਆ। ਤੁਸੀਂ ਦੱਸੋ ਕਿ ਪੂਰੇ ਹਿੰਦੁਸਤਾਨ ਵਿੱਚ ਕਿਸੇ ਇੱਕ ਪੰਚ ਨੇ ਵੀ ਅਸਤੀਫਾ ਦਿੱਤਾ ਹੋਵੇ।

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਮੁਲਾਜ਼ਮਾਂ ਨਾਲ ਵੱਡੇ ਵਾਅਦੇ ਕੀਤੇ ਕਿ ਟੀ.ਏ. ਵੀ ਦਿਆਂਗੇ, ਡੀ.ਏ. ਵੀ ਦਿਆਂਗੇ, ਪੇਅ ਕਮਿਸ਼ਨ ਵੀ ਲਾਗੂ ਕਰਾਂਗੇ। ਉਹ ਪੰਜਾਬ ਜਿਸ ਵਿੱਚ ਪੂਰੇ ਹਿੰਦੁਸਤਾਨ ਵਿੱਚ ਸਭ ਤੋਂ ਵੱਧ ਸੈਲੇਰੀਜ਼ ਸਨ, ਪਰ ਅੱਜ ਸਾਡੇ ਮੁਲਾਜ਼ਮਾਂ ਤੋਂ 200-200 ਰੁਪਏ ਤਾਂ ਡਿਵੈਲਪਮੈਂਟ ਦੇ ਨਾਂ ਤੇ ਕੱਟ ਲਏ। ਫਿਰ 5500 ਕਰੋੜ ਰੁਪਏ ਦੇ ਏਰੀਅਰ ਪਿਛਲੇ ਸਾਲ ਖੜ੍ਹੇ ਸਨ, ਹੁਣ 6000 ਕਰੋੜ ਤੋਂ ਉੱਪਰ ਹੋ ਗਏ ਹਨ। ਫਿਰ ਕਿਹਾ ਸੀ ਕਿ ਕੰਟਰੈਕਚੂਅਲਜ਼ ਨੂੰ ਰੈਗੂਲਰਾਈਜ਼ ਕਰਕੇ ਤਨਖਾਹ ਦੇਵਾਂਗੇ, ਇੱਕ ਵੀ ਬੰਦਾ ਇਸ ਸਰਕਾਰ ਵਿੱਚ ਰੈਗੂਲਰ ਨਹੀਂ ਹੋਇਆ। ਫਿਰ ਡਿਪਟੀ ਸਪੀਕਰ ਸਾਹਿਬ, ਜਿਹੜੀ ਵਪਾਰੀਆਂ ਦੀ ਗੱਲ ਆਈ ਹੈ। ਆਹ ਕੋਰੋਨਾ ਹੋਇਆ, ਸਰਕਾਰ ਨੇ ਬੜੇ ਵਾਅਦੇ ਕਰ ਲਏ ਕਿ ਫਿਕਸ ਚਾਰਜਿਜ਼ ਮੁਆਫ ਕਰ ਦੇਵਾਂਗੇ, ਬਿੱਲ ਡੈਫਰ ਕਰ ਦੇਵਾਂਗੇ। ਹੋਇਆ ਕੀ? ਜਦੋਂ ਕੋਰੋਨਾ ਖਤਮ ਹੋਇਆ, ਇੰਡਸਟਰੀਅਲਿਸਟਾਂ ਨੂੰ, ਵਪਾਰੀਆਂ ਨੂੰ ਐਵਰੇਜ ਬਿੱਲ ਭੇਜ ਦਿੱਤੇ, ਦੁਕਾਨਦਾਰਾਂ ਨੂੰ ਭੇਜ ਦਿੱਤੇ। ਮਤਲਬ ਕੋਰੋਨਾ ਦੌਰਾਨ ਬੰਦ ਦੁਕਾਨਾਂ, ਫੈਕਟਰੀਆਂ ਦੇ ਬਿੱਲ ਵਪਾਰੀਆਂ ਨੂੰ ਪੂਰੇ ਬਿੱਲ ਆਏ। ਕਿਸੇ ਨੂੰ ਕਰੋੜ ਦਾ ਆਇਆ, ਕਿਸੇ ਨੂੰ 50 ਹਜ਼ਾਰ ਦਾ ਆਇਆ ਕਿਸੇ ਨੂੰ ਲੱਖ ਦਾ ਆਇਆ। ਬੜੀ ਕੁਮਿੱਟਮੈਂਟ ਕੀਤੀ ਸੀ ਕਿ 5 ਰੁਪਏ ਪ੍ਰਤੀ ਯੂਨਿਟ ਬਿਜਲੀ ਦੇਵਾਂਗੇ, ਅੱਜ ਸਮਾਲ ਸਕੇਲ ਇੰਡਸਟਰੀ ਨੂੰ 9 ਰੁਪਏ ਤੋਂ ਲੈ ਕੇ 11 ਰੁਪਏ ਪ੍ਰਤੀ ਯੂਨਿਟ ਬਿਜਲੀ ਪੈ ਰਹੀ ਹੈ। ਵੱਡੀ ਇੰਡਸਟਰੀ ਨੂੰ 9.5 ਰੁਪਏ ਫਿਕਸ ਚਾਰਜਿਜ਼ ਲਗਾ ਕੇ 13-13 ਰੁਪਏ ਪ੍ਰਤੀ ਯੂਨਿਟ ਬਿਜਲੀ ਪੈ ਰਹੀ ਹੈ। ਵਪਾਰੀਆਂ ਨੂੰ ਲੁੱਟਿਆ, ਕਰਮਚਾਰੀਆਂ ਨੂੰ ਲੁੱਟਿਆ। ਨਸ਼ਾ ਮੁਕਤ ਕਰਨ ਲਈ ਗੁਟਕਾ ਸਾਹਿਬ ਦੀ ਸਹੁੰ ਖਾਧੀ ਸੀ, ਅੱਜ ਇਨ੍ਹਾਂ ਦੀਆਂ ਫੈਕਟਰੀਆਂ ਵਿੱਚ ਬਣੀ ਹੋਈ ਨਾਜਾਇਜ਼ ਸ਼ਰਾਬ ਦੀ ਬੋਤਲ ਘਰ ਘਰ ਪਹੁੰਚ ਰਹੀ ਹੈ। ਮੈਂ ਤਾਂ ਡੇਰਾਬੱਸੀ ਜਾ ਕੇ ਕਾਂਗਰਸੀ ਲੀਡਰ ਦੇ ਸ਼ੋਅਰੂਮ ਤੋਂ ਸ਼ਰਾਬ ਫੜੀ, ਜਿਹੜੀ ਕਿ ਪਿੰਡਾਂ ਵਿੱਚ ਵਰਤਾਈ ਜਾ ਰਹੀ ਹੈ। ਇਸ ਸਰਕਾਰ ਅੰਦਰ ਨਸ਼ੇ ਚਾਰ ਗੁਣਾ ਵੱਧ ਹੋਏ ਹਨ। ਜਿੱਥੋਂ ਤੱਕ ਰੁਜ਼ਗਾਰ ਦੀ ਗੱਲ ਹੈ, ਡਿਵੈਲਮੈਂਟ ਦੀ ਗੱਲ ਹੈ, ਇੱਕ ਗੱਲ ਦੱਸ

ਦੇਣ। ਇੱਕ ਇੰਚ ਵੀ ਨੈਸ਼ਨਲ ਹਾਈਵੇਅ ਵਿੱਚ ਐਡੀਸ਼ਨ ਨਹੀਂ ਹੋਈ। ਜਿਹੜੀਆਂ ਯਾਦਗਾਰਾਂ ਸ਼੍ਰੋਮਣੀ ਅਕਾਲੀ ਦਲ ਨੇ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ, ਖਾਲਸਾ ਹੈਰੀਟੇਜ ਕੰਪਲੈਕਸ, ਛੋਟਾ ਘੱਲੂਘਾਰਾ, ਵੱਡਾ ਘੱਲੂਘਾਰਾ, ਚਾਰ ਸਾਲਾਂ ਵਿੱਚ ਉੱਥੇ ਸਫਾਈ ਤੱਕ ਨਹੀਂ ਹੋ ਸਕੀ। ਕੋਰੋਨਾ ਦੌਰਾਨ ਕਹਿੰਦੇ ਹਨ ਕਿ ਬੜੀ ਸੇਵਾ ਕੀਤੀ ਹੈ। ਸੈਂਟਰ ਗੌਰਮਿੰਟ ਦੀ ਆਈ ਹੋਈ ਕਣਕ ਵੀ ਟਾਈਮ ਤੇ ਨਹੀਂ ਵੰਡੀ ਗਈ।

**ਮਾਨਯੋਗ ਡਿਪਟੀ ਸਪੀਕਰ** : ਕੱਲ੍ਹ ਸ਼੍ਰੀ ਐਨ.ਕੇ. ਸ਼ਰਮਾ ਜੀ ਆਪਣੇ ਬਾਕੀ ਸਮੇਂ ਲਈ ਸ਼ੁਰੂਆਤ ਕਰਨਗੇ। ਹੁਣ ਸਦਨ ਮਿਤੀ 3 ਮਾਰਚ, 2021 ਨੂੰ 10:00 ਵਜੇ ਸਵੇਰੇ ਤੱਕ ਸਥਗਿਤ ਹੁੰਦਾ ਹੈ।

(*2:30 ਵਜੇ ਬਾ.ਦੁ.) (*ਇਸ ਸਮੇਂ ਸਦਨ ਬੁੱਧਵਾਰ, ਮਿਤੀ 3 ਮਾਰਚ, 2021 ਨੂੰ 10:00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ)